ੴ ਸਤਿਗੁਰ ਪ੍ਰਸਾਦਿ॥



## ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮੱਘਰ-ਪੋਹ, ਸੰਮਤ ਨਾਨਕਸ਼ਾਹੀ ੫੫੦ ਦਸੰਬਰ 2018

ਜਿਲਦ ੬੨ ਅੰਕ ੯






## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*
*ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥*
*ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥*
*ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥*
*ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥*
*ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥*
*ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥*
*ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥*
*ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥* *(ਪੰਨਾ ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਜੀਵ ਨੂੰ ਸਮਝਾਉਂਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਪਤੀ ਰੂਪੀ ਪ੍ਰਭੂ ਦੇ ਨਾਮ ਨਾਲ ਸਾਂਝ ਪਾਈ ਹੈ ਅਰਥਾਤ ਜਿਸ ਨੇ ਆਪਣਾ ਮਨ ਪ੍ਰਭੂ ਦੀ ਸਿਫਤ-ਸਾਲਾਹ ਵਿਚ ਜੋੜਿਆ ਹੈ, ਵਿਕਾਰਾਂ ਰੂਪੀ ਠੰਡ ਉਸ ਦਾ ਕੁਝ ਨਹੀਂ ਵਿਗਾੜ ਸਕਦੀ। ਉਸ ਦਾ ਚਿੱਤ/ਮਨ ਅਰਥਾਤ ਉਸ ਦਾ ਇੱਕ-ਇੱਕ ਸਾਹ ਹਮੇਸ਼ਾਂ ਹੀ ਪ੍ਰਭੂ ਦੇ ਦੀਦਾਰਾਂ ਦੀ ਚਾਹ ਵਿਚ ਜੁੜਿਆ ਰਹਿੰਦਾ ਹੈ। ਗੁਰੂ ਸਾਹਿਬ ਫੁਰਮਾਨ ਕਰਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਜਗਤ ਦੇ ਮਾਲਕ ਅਤੇ ਪਾਲਣਹਾਰ ਪ੍ਰਭੂ ਦਾ ਆਸਰਾ ਲਿਆ ਹੈ, ਉਸ ਨੇ ਹੀ ਪ੍ਰਭੂ-ਪਤੀ ਦੀ ਸੇਵਾ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਜਿਸ ਨੇ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤੀ ਹੈ, ਉਸ ਨੂੰ ਮਾਇਆ ਰੂਪੀ ਹਨੇਰਾ ਛੋਹ ਵੀ ਨਹੀਂ ਸਕਦਾ। ਅਜਿਹੀ ਜੀਵ ਇਸਤਰੀ ਹਮੇਸ਼ਾਂ ਉਸ ਪਰਮਾਤਮਾ ਦੀ ਹੀ ਸਿਫਤ-ਸਾਲਾਹ ਵਿਚ ਜੁੜੀ ਰਹਿੰਦੀ ਹੈ ਅਰਥਾਤ ਉਸ ਦੀ ਲਿਵ ਪ੍ਰਭੂ ਦੀ ਹੀ ਪ੍ਰੀਤ ਵਿਚ ਲੀਨ ਰਹਿੰਦੀ ਹੈ ਜਿਸ ਤੋਂ ਉਸ ਨੇ ਜਨਮ ਲਿਆ ਹੈ। ਅਸਲ ਵਿਚ ਪਰਮਾਤਮਾ ਨੇ ਹੀ ਅਜਿਹੀ ਜੀਵ ਇਸਤਰੀ ਨੂੰ ਹੱਥ ਫੜ ਕੇ ਆਪਣੇ ਨਾਲ ਜੋੜਿਆ ਹੁੰਦਾ ਹੈ ਅਤੇ ਉਹ ਕਦੀ ਵੀ ਉਸ ਤੋਂ ਵਿਛੜਦੀ ਨਹੀਂ। ਗੁਰੂ ਸਾਹਿਬ ਦੱਸਦੇ ਹਨ ਕਿ ਅਜਿਹਾ ਸੱਜਣ ਰੂਪੀ ਪਰਮਾਤਮਾ ਅਪਹੁੰਚ ਹੈ। ਉਸ ਦੇ ਗੁਣਾਂ ਦੀ ਡੂੰਘਾਈ ਤਕ ਨਹੀਂ ਪਹੁੰਚਿਆ ਜਾ ਸਕਦਾ। ਮੈਂ ਅਜਿਹੇ ਪਰਮਾਤਮਾ ਤੋਂ ਲੱਖ ਵਾਰ ਕੁਰਬਾਨ ਜਾਂਦਾ ਹਾਂ ਜੋ ਦਰ ਆਇਆਂ/ਸਰਣ ਪਿਆਂ ਦੀ ਲਾਜ ਰੱਖਦਾ ਹੈ। ਪਰਮਾਤਮਾ ਬਹੁਤ ਹੀ ਨਰਮ-ਦਿਲ ਵਾਲਾ ਦਿਆਲੂ ਹੈ। ਉਸ ਨੂੰ ਆਪਣੇ ਸਰਣ ਪਏ ਭਗਤਾਂ ਦੀ ਲਾਜ ਰੱਖਣੀ ਹੀ ਪੈਂਦੀ ਹੈ। ਗੁਰੂ ਸਾਹਿਬ ਅੰਤ ਵਿਚ ਫੁਰਮਾਨ ਕਰਦੇ ਹਨ ਕਿ ਜਿਸ ਜੀਵ ਉੱਤੇ ਬੇਰਪਵਾਹ ਦਿਆਲੂ ਪਰਮਾਤਮਾ ਮਿਹਰ ਦੀ ਨਿਗਾਹ ਪਾਉਂਦਾ ਹੈ, ਉਸ ਨੂੰ ਸਾਰੇ ਹੀ ਸੁੱਖ ਮਿਲ ਜਾਂਦੇ ਹਨ, ਉਸ ਨੂੰ ਪੋਹ ਦੀ ਕਕਰੀਲੀ ਠੰਡ ਵਾਲਾ ਮਹੀਨਾ ਵੀ ਨਿੱਘਾ ਅਤੇ ਸੁਹਾਵਣਾ ਲੱਗਦਾ ਹੈ। ■

ਸੰਪਾਦਕੀ. . .

# ਪੋਹ ਦੀਆਂ ਰਾਤਾਂ

*ਇਸ ਜਗਤ ਵਿਚ ਜ਼ੁਲਮ-ਓ-ਸਿਤਮ ਨੂੰ ਖਤਮ ਕਰ ਕੇ 'ਧਰਤੀ ਨੂੰ ਧਰਮ ਸਾਲ' ਬਣਾਉਣ ਲਈ ਸ਼ੁਰੂ ਕੀਤੇ 'ਨਾਨਕ ਨਿਰਮਲ ਪੰਥ' ਦੇ ਮਿਸ਼ਨ ਨੂੰ ਅਗਾਂਹ ਤੋਰਦਿਆਂ ਬੇਅੰਤ ਮਰਜੀਵੜਿਆਂ ਵੱਲੋਂ ਪਾਈਆਂ ਗਈ ਸ਼ਹਾਦਤਾਂ ਨਾਲ ਸਿੱਖ ਇਤਿਹਾਸ ਭਰਿਆ ਪਿਆ ਹੈ। ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਤੋਂ ਬਾਅਦ ਬੇਅੰਤ ਸਿੰਘਾਂ-ਸਿੰਘਣੀਆਂ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੁਆਰਾ ਸਿਰਜੀ ਗਈ ਪੋਹ ਮਹੀਨੇ ਦੀ ਦਾਸਤਾਨ ਦਾ ਦੁਨੀਆ ਦੇ ਇਤਿਹਾਸ ਅੰਦਰ ਕੋਈ ਹੋਰ ਸਾਨੀ ਨਹੀਂ। ਇਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਅਤੇ ਬੇਅੰਤ ਸਿੰਘ ਸ਼ਹੀਦੀਆਂ ਪਾ ਗਏ। ਇਹ ਸ਼ਹੀਦੀਆਂ ਜ਼ਬਰ, ਜ਼ੁਲਮ, ਅਨਿਆਂ ਤੇ ਧੱਕੇਸ਼ਾਹੀ ਦਾ ਖ਼ਾਤਮਾ ਕਰ ਕੇ ਧਰਤੀ ਉੱਪਰ ਸਤ, ਸੰਤੋਖ, ਨੇਕੀ, ਦਇਆ ਤੇ ਪਰਉਪਕਾਰ ਵਾਲੇ ਹਲੀਮੀ ਰਾਜ ਦੀ ਸਥਾਪਤੀ ਲਈ ਦਿੱਤੀਆਂ ਸ਼ਹੀਦੀਆਂ ਹਨ। ਸਿੱਖ ਪੰਥ ਅੰਦਰ ਇਨ੍ਹਾਂ ਨੂੰ 'ਸ਼ਹੀਦੀ ਸਾਕਾ ਚਮਕੌਰ' ਅਤੇ 'ਸ਼ਹੀਦੀ ਸਾਕਾ ਸਰਹਿੰਦ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਹ ਸਾਕੇ ਦੁਨੀਆ ਦੇ ਇਤਿਹਾਸ ਵਿਚ ਅਦੁੱਤੀ ਹਨ। ਸ਼ਹੀਦੀ ਸਾਕਾ ਚਮਕੌਰ ਵਿਚ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਵੱਡੇ ਸਾਹਿਬਜ਼ਾਦਿਆਂ— ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਨੂੰ ਆਪ ਜੰਗ ਦੇ ਮੈਦਾਨ ਵੱਲ ਤੋਰਦੇ ਹਨ ਅਤੇ ਸਾਹਿਬਜ਼ਾਦਿਆਂ ਵੱਲੋਂ ਸ਼ਹਾਦਤ ਪਾਉਣ 'ਤੇ ਜੈਕਾਰੇ ਗਜਾਉਂਦੇ ਹਨ। ਉੱਧਰ ਸ਼ਹੀਦੀ ਸਾਕਾ ਸਰਹਿੰਦ ਵਿਚ ਦਾਦੀ ਮਾਂ, ਮਾਤਾ ਗੁਜਰੀ ਜੀ ਆਪਣੇ ਹੱਥੀਂ ਆਪਣੇ ਪੋਤਰਿਆਂ— ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਜੀ ਨੂੰ ਸ਼ਹੀਦੀ ਪਾਉਣ ਲਈ ਤਿਆਰ ਕਰ ਕੇ ਭੇਜਦੇ ਹਨ। ਉਮਰ ਦੇ ਤਕਾਜ਼ੇ ਨਾਲ ਸਾਕਾ ਸਰਹਿੰਦ ਇਸ ਦੁਨੀਆ ਦੇ ਇਤਿਹਾਸ ਵਿਚ ਹੈਰਾਨ ਕਰ ਦੇਣ ਵਾਲਾ ਸਾਕਾ ਹੈ। ਪੰਜ ਸਾਲ ਅਤੇ ਸਤ ਸਾਲ ਦੀ ਉਮਰ ਹੋਵੇ, ਇਕ ਪਾਸੇ ਦੋਨੋਂ ਸਾਹਿਬਜ਼ਾਦੇ ਇਕੱਲੇ ਅਤੇ ਦੂਜੇ ਪਾਸੇ ਸੂਬੇ ਦੀ ਕਚਹਿਰੀ ਹੋਵੇ, ਹਰ ਤਰ੍ਹਾਂ ਦੇ ਲਾਲਚ, ਡਰਾਵੇ, ਤਸੀਹੇ ਦੇ ਕੇ ਜ਼ਾਲਮ ਹਾਰ ਜਾਵੇ, ਪਰੰਤੂ ਸਾਹਿਬਜ਼ਾਦੇ ਸਿੱਖੀ ਸਿਧਾਂਤਾਂ ਉੱਪਰ ਦ੍ਰਿੜ੍ਹਤਾ ਨਾਲ ਪਹਿਰਾ ਦਿੰਦੇ ਹੋਏ ਸ਼ਹੀਦੀਆਂ ਪਾ ਜਾਣ; ਅਜਿਹੀ ਮਿਸਾਲ ਕਿਧਰੇ ਹੋਰ ਨਹੀਂ ਮਿਲਦੀ। ਸਿਰ ਝੁਕ ਜਾਂਦਾ ਹੈ, ਇਨ੍ਹਾਂ ਮਹਾਨ ਸ਼ਹਾਦਤਾਂ ਸਾਹਮਣੇ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇੰਨੀ ਛੋਟੀ ਉਮਰ ਵਿਚ ਇੰਨੀ ਵੱਡੀ ਦ੍ਰਿੜ੍ਹਤਾ, ਇੰਨੀ ਮਹਾਨ ਸ਼ਹਾਦਤ ਕਾਹਦੇ ਲਈ? ਅਸਲ ਵਿਚ ਇਸ ਸਵਾਲ ਦਾ ਜਵਾਬ ਅਤੇ ਇਨ੍ਹਾਂ ਸ਼ਹਾਦਤਾਂ ਦਾ ਮੰਤਵ ਦੇਸ਼-ਵਾਸੀਆਂ ਨੂੰ ਜ਼ੁਲਮ ਤੋਂ ਮੁਕਤ ਕਰਵਾ ਕੇ ਧਾਰਮਿਕ, ਰਾਜਨੀਤਿਕ, ਆਰਥਿਕ ਭਾਵ ਹਰ ਪ੍ਰਕਾਰ ਦੀ ਅਜ਼ਾਦੀ ਦਿਵਾਉਣੀ ਸੀ। ਪੰਥ ਦੀਆਂ ਨੀਂਹਾਂ ਮਜ਼ਬੂਤ ਬਣਾਉਣੀਆਂ ਸਨ।*

*ਪੁਰਾਣੇ ਸਮਿਆਂ ਵਿਚ ਸਾਡੇ ਬਜ਼ੁਰਗ ਇਨ੍ਹਾਂ ਸ਼ਹਾਦਤਾਂ ਨੂੰ ਸਿਜਦਾ ਕਰਨ ਲਈ ਪੋਹ ਦੇ ਇਨ੍ਹਾਂ ਦਿਨਾਂ ਵਿਚ ਆਪਣੇ ਘਰਾਂ ਵਿਚ ਕੋਈ ਵਿਆਹ-ਸ਼ਾਦੀ ਜਾਂ ਹੋਰ ਖੁਸ਼ੀ ਦਾ ਸਮਾਗਮ ਨਹੀਂ ਰੱਖਦੇ ਸਨ। ਇਹ ਸੱਤ ਰਾਤਾਂ ਉਹ ਮੰਜੇ ਉੱਪਰ ਨਹੀਂ ਸਨ ਸੌਂਦੇ। ਜ਼ਮੀਨ 'ਤੇ ਬਿਸਤਰਾ ਵਿਛਾ ਕੇ, ਉੱਪਰ ਹਲਕਾ ਕੱਪੜਾ ਲੈ ਕੇ ਉਸ ਸਮੇਂ ਨੂੰ ਮਹਿਸੂਸ ਕਰਨ ਦੀ ਕੋਸ਼ਿਸ਼ ਕਰਦੇ ਸਨ ਕਿ ਕਿਵੇਂ ਬਜ਼ੁਰਗ ਮਾਤਾ ਅਤੇ ਕਲਗੀਧਰ ਜੀ ਦੇ ਛੋਟੇ ਲਾਲਾਂ ਨੇ ਠੰਡੇ ਬੁਰਜ ਵਿਚ ਬਿਨਾ ਬਿਸਤਰੇ ਤੋਂ ਕਿੰਝ ਇਹ ਰਾਤਾਂ ਗੁਜ਼ਾਰੀਆਂ ਹੋਣਗੀਆਂ। ਪੋਹ ਮਹੀਨੇ ਦੀ ਸੀਤ ਲਹਿਰ ਨੇ ਬਜ਼ੁਰਗ ਮਾਤਾ ਜੀ ਦੇ ਹੱਡਾਂ ਨੂੰ ਕਿੰਨਾ ਕੁ ਚੀਰਿਆ ਹੋਵੇਗਾ। ਸਾਡੇ ਗੁਰੂ ਜੀ ਦੇ ਛੋਟੇ ਲਾਲਾਂ ਨੂੰ ਇਸ ਸੀਤ ਲਹਿਰ ਵਿਚ ਕਿੰਨੀਆਂ ਕੁ ਕੰਬਣੀਆਂ ਆਈਆਂ ਹੋਣਗੀਆਂ, ਮਸਲਾ ਕੋਈ ਇਕ ਰਾਤ ਦਾ ਤੇ ਨਹੀਂ ਸੀ ਸੱਤ ਰਾਤਾਂ ਸਨ। ਸਾਡੇ ਪੁਰਾਣੇ ਬਜ਼ੁਰਗਾਂ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦਿਆਂ ਨੇ ਇਹ ਤਸ਼ੱਦਦ ਸਾਡੀ ਖਾਤਰ ਹੀ ਝੱਲੇ ਸਨ ਤਾਂ ਕਿ ਜ਼ੁਲਮ ਦੀਆਂ ਜੜ੍ਹਾਂ ਪੁੱਟੀਆਂ ਜਾਣ ਅਤੇ ਅਸੀਂ (ਮਨੁੱਖਤਾ) ਸੁਖੀ ਵੱਸੀਏ, ਪਰ ਸ਼ਾਇਦ ਅੱਜ ਅਸੀਂ ਇਨ੍ਹਾਂ ਸ਼ਹਾਦਤਾਂ ਨੂੰ ਮਹਿਸੂਸ ਕਰਨ ਤੋਂ ਅਸਮਰੱਥ ਹੋ ਰਹੇ ਹਾਂ, ਤਾਂ ਹੀ ਤਾਂ ਸਾਡੇ ਘਰਾਂ ਵਿਚ ਪਤਿਤਪੁਣੇ ਅਤੇ ਨਸ਼ਿਆਂ ਦਾ ਵਾਸਾ ਹੋ ਗਿਆ ਹੈ। ਅਸੀਂ ਆਪਣੇ ਧਰਮ ਪ੍ਰਤੀ ਅਕੀਦਤ ਭੇਟ ਕਰਦਿਆਂ ਨੈਤਿਕ ਤੌਰ 'ਤੇ ਜ਼ਰਾ ਵਿਚਾਰ ਕਰੀਏ ਕਿ ਜਿਨ੍ਹਾਂ ਠੰਡੀਆਂ ਸੀਤ ਰਾਤਾਂ ਵਿਚ ਠਰ ਕੇ ਤੇ ਜਿਨ੍ਹਾਂ ਦਿਨਾਂ ਵਿਚ ਗੁਰੂ ਜੀ ਦੇ ਸਾਹਿਬਜ਼ਾਦਿਆਂ, ਮਾਤਾ ਜੀ ਅਤੇ ਹੋਰ ਬੇਅੰਤ ਸਿੰਘਾਂ ਨੇ ਧਰਮ ਦੀ ਖ਼ਾਤਰ ਸ਼ਹੀਦੀਆਂ ਪਾਈਆਂ; ਉਨ੍ਹਾਂ ਦਿਨਾਂ ਵਿਚ ਸਾਡੇ ਘਰਾਂ ਵਿਚ ਖ਼ੁਸ਼ੀ ਦੇ ਸਮਾਗਮ ਕਰਵਾਏ ਜਾ ਰਹੇ ਹੋਣ, ਡੀ. ਜੇ. ਵੱਜਣ, ਭੰਗੜੇ ਪੈਣ, ਕੀ ਗੁਰੂ ਦੇ ਸਿੱਖਾਂ ਨੂੰ ਇਹ ਗੱਲਾਂ ਸ਼ੋਭਦੀਆਂ ਹਨ? ਜਿਹੜੀਆਂ ਠੰਡੀਆਂ ਸੀਤ ਰਾਤਾਂ ਵਿਚ ਮਾਤਾ ਗੁਜਰੀ ਜੀ ਨੇ ਆਪਣੇ ਲਾਲਾਂ ਨੂੰ ਗੋਦ ਵਿਚ ਬਿਠਾ ਕੇ ਧਰਮ ਵਿਚ ਪ੍ਰਪੱਕ ਰਹਿਣ ਦੀ ਸਿੱਖਿਆ ਦਿੱਤੀ ਹੋਵੇ ਉਨ੍ਹਾਂ ਰਾਤਾਂ ਵਿਚ ਅਸੀਂ ਆਪਣੇ ਘਰਾਂ ਵਿਚ ਮੰਜਿਆਂ ਉੱਪਰ ਮੋਟੀਆਂ ਰਜਾਈਆਂ ਲੈ ਕੇ ਟੈਲੀਵਿਜ਼ਨ ਅੱਗੇ ਬੈਠ ਕੇ ਆਪਣਾ ਮਨੋਰੰਜਨ ਕਰਦੇ ਹੋਈਏ, ਕੀ ਸਾਡੇ ਕੋਲ ਇਹੋ ਕੁਝ ਰਹਿ ਗਿਆ ਹੈ ਇਨ੍ਹਾਂ ਸ਼ਹੀਦੀ ਸਾਕਿਆਂ ਨੂੰ ਸ਼ਰਧਾਂਜਲੀ ਅਰਪਿਤ ਕਰਨ ਲਈ? ਸ਼ਹੀਦੀ ਦੇ ਇਨ੍ਹਾਂ ਦਿਨ੍ਹਾਂ ਵਿਚ ਸਾਡਾ ਇਹ ਰਵੱਈਆ ਦੇਖ ਕੇ ਕਲਗੀਧਰ ਪਿਤਾ ਜੀ ਦਾ ਹਿਰਦਾ ਵਲੂੰਧਰਿਆ ਜਾਂਦਾ ਹੋਵੇਗਾ, ਉਨ੍ਹਾਂ ਦਮਦਮਾ ਸਾਹਿਬ ਦੀ ਧਰਤੀ 'ਤੇ ਸਾਡੇ ਵੱਲ ਹੀ ਇਸ਼ਾਰਾ ਕਰ ਕੇ ਕਿਹਾ ਸੀ :*

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ,*
*ਚਾਰ ਮੁਏ ਤੋ ਕਿਆ ਹੁਆ ਜੀਵਤ ਕਈ ਹਜ਼ਾਰ।*

*ਕੁਝ ਸਿਦਕੀ ਗੁਰਸਿੱਖ ਪਰਵਾਰ ਅੱਜ ਵੀ ਪੋਹ ਦੀਆਂ ਇਨ੍ਹਾਂ ਰਾਤਾਂ ਵਿਚ ਭੁੰਜੇ ਹੀ ਸੌਂਦੇ ਹਨ। ਉਹ ਇਨ੍ਹੀਂ ਦਿਨੀਂ ਆਪਣੇ ਘਰਾਂ ਵਿਚ ਕੋਈ ਖ਼ੁਸ਼ੀ ਦਾ ਸਮਾਗਮ ਨਹੀਂ ਕਰਦੇ। ਸਾਨੂੰ ਸਾਰਿਆਂ ਨੂੰ ਇਕ ਵਾਰ ਫਿਰ ਤੋਂ ਇਸ ਪਾਸੇ ਵੱਲ ਮੋੜਾ ਪਾਉਣਾ ਪਵੇਗਾ।*

*ਜ਼ਮੀਨ 'ਤੇ ਸੌਣਾ ਅਸਲ ਵਿਚ ਆਪਣੀ ਪੀੜ੍ਹੀ ਨੂੰ ਸਾਹਿਬਜ਼ਾਦਿਆਂ ਦੀ ਮਹਾਨ ਸ਼ਹਾਦਤ ਅਤੇ ਉਨ੍ਹਾਂ ਵੱਲੋਂ ਦ੍ਰਿੜ੍ਹਤਾ ਨਾਲ ਗੁਰਮਤਿ ਵਿਚਾਰਧਾਰਾ ਨੂੰ ਨਿਭਾਉਣ ਵਾਲੇ ਇਸ ਮਹਾਨ ਸਾਕੇ ਦੇ ਵਾਪਰਨ ਦਾ ਅਹਿਸਾਸ ਕਰਵਾਉਣਾ ਹੈ। ਜਦੋਂ ਅਸੀਂ ਘਰ ਵਿਚ ਇਨ੍ਹਾਂ ਰਾਤਾਂ ਨੂੰ ਜ਼ਮੀਨ 'ਤੇ ਸੌਵਾਂਗੇ ਤਾਂ ਸਾਡੇ ਬੱਚਿਆਂ ਦੇ ਮਨ ਅੰਦਰ ਇਸ ਬਾਰੇ ਸੁਆਲ ਪੈਦਾ ਹੋਵੇਗਾ। ਫਿਰ ਉਨ੍ਹਾਂ ਨੂੰ ਅਸੀਂ ਦੱਸਾਂਗੇ ਕਿ ਇਨ੍ਹੀਂ ਦਿਨੀਂ ਦਸਮੇਸ਼ ਪਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਅਤੇ ਬੇਅੰਤ ਸਿੰਘ ਸ਼ਹੀਦ ਹੋਏ ਸਨ। ਛੋਟੇ ਸਾਹਿਬਜ਼ਾਦਿਆਂ ਬਾਰੇ ਦੱਸੀਏ ਕਿ ਕਿਸ ਤਰ੍ਹਾਂ ਇਨ੍ਹਾਂ ਰਾਤਾਂ ਵਿਚ ਬਿਨਾ ਬਿਸਤਰੇ ਅਤੇ ਰਜਾਈ ਤੋਂ ਗੁਰੂ ਜੀ ਦੇ ਛੋਟੇ-ਛੋਟੇ ਲਾਲ ਠੰਡ ਵਿਚ ਠਰਦੇ ਰਹੇ ਸਨ। ਜ਼ਾਲਮ ਉਨ੍ਹਾਂ ਨੂੰ ਕਹਿੰਦੇ ਸਨ ਕਿ ਤੁਸੀਂ ਆਪਣੇ ਕੇਸ ਕਤਲ ਕਰਵਾ ਕੇ ਮੁਸਲਮਾਨ ਬਣ ਜਾਓ, ਪਰ ਸਾਹਿਬਜ਼ਾਦਿਆਂ ਨੇ ਨਾ ਤਾਂ ਕੇਸ ਕਤਲ ਕਰਵਾਏ ਅਤੇ ਨਾ ਆਪਣਾ ਧਰਮ ਛੱਡਿਆ, ਫਿਰ ਉਨ੍ਹਾਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ। ਜਦੋਂ ਸਾਡੇ ਬੱਚੇ ਉਸ ਮਾਹੌਲ ਨੂੰ ਮਹਿਸੂਸ ਕਰਦੇ ਹੋਏ ਇਹ ਸਾਖੀਆਂ ਸੁਣਨਗੇ ਤਾਂ ਫਿਰ ਯਕੀਨਨ ਉਨ੍ਹਾਂ ਦੇ ਕੇਸਾਂ ਉੱਪਰ ਕੈਂਚੀਆਂ ਨਹੀਂ ਚੱਲਣਗੀਆਂ। ਉਹ ਗੁਰਮਤਿ ਆਦਰਸ਼ਾਂ ਦੇ ਧਾਰਨੀ ਬਣਨਗੇ, ਬਾਸ਼ਰਤੇ ਇਸ ਵਾਸਤੇ ਸਾਨੂੰ ਆਪਣੇ ਘਰਾਂ ਵਿਚ ਅਜਿਹਾ ਮਹੌਲ ਸਿਰਜਣਾ ਪਵੇਗਾ।*

*ਇਨ੍ਹਾਂ ਸ਼ਹੀਦੀ ਪੁਰਬਾਂ ਉੱਪਰ ਇਕ ਹੋਰ ਵਤੀਰਾ ਜੋ ਨੌਜਵਾਨਾਂ ਅੰਦਰ ਵੇਖਣ ਨੂੰ ਮਿਲਦਾ ਹੈ ਉਹ ਵੀ ਬੇਹੱਦ ਨਿਰਾਸ਼ਾਜਨਕ ਹੈ। ਨੌਜਵਾਨ ਆਪਣੇ ਟਰੈਕਟਰਾਂ, ਜੀਪਾਂ ਉੱਪਰ ਡੈੱਕ ਲਾ ਕੇ ਗਾਣੇ ਗਾਉਂਦੇ ਅਤੇ ਬੁਲਟ ਮੋਟਰ ਸਾਈਕਲਾਂ ਦੇ ਪਟਾਕੇ ਪਾਉਂਦੇ ਹੋਏ, ਹੋ-ਹੱਲਾ ਮਚਾਉਂਦੇ ਇਨ੍ਹਾਂ ਸ਼ਹੀਦੀ ਸਮਾਗਮਾਂ ਮੌਕੇ ਸਰਹਿੰਦ ਵੱਲ ਜਾਂਦੇ ਹਨ, ਜੇਕਰ ਕੋਈ ਪੁੱਛ ਲਏ ਕਿ ਭਾਈ ਕਿੱਥੇ ਚੱਲੇ ਹੋ? ਤਾਂ ਕਹਿੰਦੇ ਹਨ ਕਿ ਅਸੀਂ ਮੇਲਾ ਵੇਖਣ ਚੱਲੇ ਹਾਂ।*

*ਹੁਣ ਵਿਚਾਰ ਕਰਨ ਦੀ ਗੱਲ ਇਹ ਹੈ ਕਿ ਜੇਕਰ ਉਹ ਗੁਰਸਿੱਖ ਨੌਜਵਾਨ ਸਿੱਖੀ ਪਰਵਾਰਾਂ ਵਿੱਚੋਂ ਹਨ, ਤਾਂ ਕੀ ਅੱਜ ਸਾਡੇ ਗੁਰਸਿੱਖ ਪਰਵਾਰਾਂ ਵਿਚ ਇੰਨਾ ਨਿਘਾਰ ਆ ਗਿਆ ਹੈ ਕਿ ਸਾਡੇ ਘਰਾਂ ਵਿਚ ਮਾਤਾ-ਪਿਤਾ, ਚਾਚਾ-ਤਾਇਆ, ਦਾਦਾ-ਦਾਦੀ ਕੋਈ ਉਨ੍ਹਾਂ ਨੂੰ ਸਮਝਾਉਣ ਵਾਲਾ ਨਹੀਂ ਕਿ, ਭਾਈ! ਇਹ ਸ਼ਹੀਦੀ ਪੁਰਬ ਨੇ, ਮੇਲੇ ਨਹੀਂ। ਤੁਸੀਂ ਡੈੱਕ ਵਜਾਉਂਦੇ ਨਾ ਜਾਇਓ, ਬਾਣੀ ਪੜ੍ਹਦੇ, "ਸਤਿਨਾਮੁ ਵਾਹਿਗੁਰੂ" ਦਾ ਜਾਪ ਕਰਦੇ ਜਾਇਓ। ਸਾਨੂੰ ਇਸ ਪਾਸੇ ਵੀ ਸੋਚਣਾ ਪਵੇਗਾ।*

*ਭਾਈ ਮਨਿੰਦਰ ਸਿੰਘ ਸ੍ਰੀਨਗਰ ਵਾਲਿਆਂ ਨੇ ਇਸ ਰੁਝਾਨ ਨੂੰ ਮੋੜਾ ਪਾਉਣ ਅਤੇ ਇਨ੍ਹਾਂ ਮਹਾਨ ਸ਼ਹਾਦਤਾਂ ਦਾ ਅਹਿਸਾਸ ਕਰਾਉਣ ਲਈ ਬਹੁਤ ਹੀ ਦਿਲ-ਟੁੰਬਵੀਆਂ ਕਵਿਤਾਵਾਂ ਗਾਈਆਂ ਹਨ, ਜਿਨ੍ਹਾਂ ਦੀਆਂ ਕੁਝ ਸਤਰਾਂ ਇੰਵ ਹਨ:*

*ਜੇ ਚੱਲੇ ਓ ਸਰਹੰਦ ਨੂੰ ਮੇਰੇ ਪਿਆਰਿਓ, ਮੇਰੇ ਲਾਲਾ ਦੇ ਨਾਲ ਰਹਿ ਕੇ ਰਾਤ ਗੁਜ਼ਾਰਿਓ।*
*ਜਦ ਹਵਾ ਚੱਲੇਗੀ ਠੰਡੀ ਤਨ ਨੂੰ ਝੰਬਦੀ, ਅਹਿਸਾਸ ਕਰੋ ਉਹ ਮੇਰੀ ਮਾਂ ਹੈ ਕੰਬਦੀ।*

*ਗੋਦੀ ਵਿਚ ਬੈਠੇ ਲਾਲਾ ਨੂੰ ਨਿਹਾਰਿਓ, ਜੇ ਚੱਲੇ ਓ ਸਰਹੰਦ . . .*
*ਉਹ ਨੀਹਾਂ ਜਿੱਥੇ ਮੇਰੇ ਲਾਲ ਖਲੋਤੇ ਸੀ, ਦੁਖ ਵੱਡਾ ਸੀ ਮੇਰੇ ਲਾਡਲੇ ਤੇ ਛੋਟੇ ਸੀ।*
*ਉਹ ਕਹਿੰਦੇ ਨੇ ਦੁਖ ਸਹਿ ਲਓ ਸਿਦਕ ਨ ਹਾਰਿਓ, ਜੇ ਚੱਲੇ ਓ ਸਰਹੰਦ . . .*
*ਤੁਸੀਂ ਧੀਆਂ ਪੁੱਤਰ ਆਪਣੇ ਨਾਲ ਲਿਆਇਓ ਜੀ, ਜਿੱਥੇ ਡੁੱਲ੍ਹਾ ਮੇਰਾ ਖ਼ੂਨ ਉੱਥੇ ਲੈ ਜਾਇਓ ਜੀ।*
*ਜੇ ਮੇਰੇ ਹੋ ਤੇ ਮੇਰਾ ਰੂਪ ਹੀ ਧਾਰਿਓ, ਜੇ ਚੱਲੇ ਓ ਸਰਹੰਦ . . .*
*ਮੈਂ ਖੜਾ ਉਡੀਕਾਂ ਆਪਣੇ ਸਿੰਘ ਸਰਦਾਰਾਂ ਨੂੰ, ਮੈਂ ਮਿਲਣਾ ਚਾਹੁੰਦਾ ਆਪਣੇ ਅਜੀਤ ਜੁਝਾਰਾਂ ਨੂੰ।*
*ਮੈਂ ਚਾਰੇ ਪੁੱਤ ਕਿਉਂ ਵਾਰੇ ਜ਼ਰ੍ਹਾ ਵਿਚਾਰਿਓ, ਜੇ ਚੱਲੇ ਓ ਸਰਹੰਦ . . .*

*ਭਾਈ ਸਾਹਿਬ ਦੀ ਇਸ ਕਵਿਤਾ ਨੇ ਕਾਫੀ ਚੇਤਨਾ ਪੈਦਾ ਕੀਤੀ ਹੈ। ਸਾਡਾ ਇਹ ਫਰਜ਼ ਬਣਦਾ ਹੈ ਕਿ ਆਪਣੇ ਬੱਚਿਆਂ ਨੂੰ ਇਨ੍ਹਾਂ ਸ਼ਹੀਦੀ ਸਮਾਗਮਾਂ ਵਿਚ ਲੈ ਕੇ ਜਾਈਏ, ਉਨ੍ਹਾਂ ਨੂੰ ਆਪਣੇ ਅਮੀਰ ਵਿਰਸੇ ਤੋਂ ਜਾਣੂ ਕਰਵਾਈਏ। ਸ਼ਹੀਦੀ ਸਮਾਗਮਾਂ ਵਿਚ ਸ਼ਮੂਲੀਅਤ ਕਰਨ ਨਾਲ ਸਾਡੇ ਬੱਚਿਆਂ ਅੰਦਰ ਇਨ੍ਹਾਂ ਸਾਕਿਆਂ ਪ੍ਰਤੀ ਅਹਿਸਾਸ ਦੀ ਭਾਵਨਾ ਜਾਗੇਗੀ ਅਤੇ ਉਹ ਗੁਰਸਿੱਖੀ ਵਿਚ ਪ੍ਰਪੱਕ ਹੋਣਗੇ। ਜਿਹੜਾ ਸਰਹਿੰਦ ਪਹੁੰਚਿਆ ਹੈ ਉਹ ਵੀ ਅਤੇ ਜਿਹੜਾ ਘਰ ਬੈਠਾ ਹੈ ਉਹ ਵੀ, ਹਰੇਕ ਗੁਰਸਿੱਖ ਇਹ ਪੋਹ ਦੀਆਂ ਰਾਤਾਂ ਗੁਰੂ ਜੀ ਦੇ ਲਾਲਾਂ ਅਤੇ ਮਾਤਾ ਗੁਜਰੀ ਜੀ ਦੀ ਯਾਦ ਵਿਚ ਬਿਤਾਵੇ। ਉਨ੍ਹਾਂ ਦੀ ਹੋਂਦ ਨੂੰ ਆਪਣੇ ਕੋਲ ਮਹਿਸੂਸ ਕਰੇ। ਅਸੀਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਪ੍ਰੇਰਨਾ ਲੈਂਦਿਆਂ ਇਸ ਸ਼ਹਾਦਤ ਦੇ ਆਦਰਸ਼— ਨਾ ਕਿਸੇ ਉੱਪਰ ਜ਼ੁਲਮ ਕਰਨਾ, ਨਾ ਜ਼ੁਲਮ ਸਾਹਿਣਾ, ਮਨੁੱਖਤਾ ਦੀ ਸੇਵਾ ਕਰਨੀ, ਜੀਵਨ ਨੂੰ ਪਰਉਪਕਾਰੀ ਬਣਾਉਣਾ ਆਦਿ ਸਦਗੁਣਾਂ ਦੇ ਧਾਰਨੀ ਬਣਨ ਦਾ ਪ੍ਰਣ ਕਰੀਏ।*

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੁਆਰਾ ਬੱਚਿਆਂ ਨੂੰ ਆਪਣੇ ਅਮੀਰ ਵਿਰਸੇ ਨਾਲ ਜੋੜਨ ਲਈ ਨਿੱਕੀਆਂ ਜਿੰਦਾ ਵੱਡਾ ਸਾਕਾ ਅਤੇ ਸਾਕਾ ਚਮਕੌਰ ਸਚਿੱਤਰ ਪੁਸਤਕਾਂ ਪੰਜਾਬੀ ਅਤੇ ਹਿੰਦੀ ਵਿਚ ਵਿਸ਼ੇਸ਼ ਤੌਰ 'ਤੇ ਤਿਆਰ ਕਰਵਾਈਆਂ ਗਈਆਂ ਹਨ,ਜੋ ਕਿ ਲੰਮੇ ਸਮੇਂ ਤੋਂ ਪ੍ਰਕਾਸ਼ਿਤ ਹੋ ਰਹੀਆਂ ਹਨ। ਹਰੇਕ ਗੁਰਸਿੱਖ ਪਰਵਾਰਾਂ ਦੇ ਘਰਾਂ ਵਿਚ ਇਹ ਪੁਸਤਕਾਂ ਹੋਣੀਆਂ ਚਾਹੀਦੀਆਂ ਹਨ। ਇਨ੍ਹਾਂ ਪੁਸਤਕਾਂ ਨੂੰ ਪੜ੍ਹ ਕੇ ਬੱਚਿਆਂ ਅੰਦਰ ਧਰਮ ਪ੍ਰਤੀ ਦ੍ਰਿੜ੍ਹਤਾ ਪੈਦਾ ਹੋਵੇਗੀ।*

*ਸੂਝਵਾਨ ਰਾਜਨੀਤਿਕਾਂ ਨੂੰ ਵੀ ਇਨ੍ਹਾਂ ਸ਼ਹਾਦਤਾਂ ਦੇ ਅਦਬ-ਸਤਿਕਾਰ ਨੂੰ ਧਿਆਨ ਵਿਚ ਰੱਖਣ ਦੀ ਲੋੜ ਹੈ। ਇਨ੍ਹਾਂ ਸਾਕਿਆਂ ਸੰਬੰਧੀ ਸਮਾਗਮਾਂ ਵਿਚ ਸਿਰਫ਼ ਗੁਰਬਾਣੀ ਅਤੇ ਇਤਿਹਾਸ ਅਤੇ ਇਨ੍ਹਾਂ ਮਹਾਨ ਸ਼ਹਾਦਤਾਂ ਦੀ ਗੱਲ ਹੀ ਹੋਣੀ ਚਾਹੀਦੀ ਹੈ।*

*-ਸਤਵਿੰਦਰ ਸਿੰਘ ਫੂਲਪੁਰ*
*ਮੋ: +੯੧੯੯੧੪੪-੧੯੪੯੪*

■

# 'ਓਅੰਕਾਰੁ' ਬਾਣੀ ਦੀ ਵਿਸ਼ੇਸ਼ਤਾ

*-ਡਾ. ਜੋਧ ਸਿੰਘ**

ਸੰਸਾਰ ਦੇ ਅਨੇਕਾਂ ਧਰਮਾਂ ਦੇ ਪ੍ਰਗਟ ਹੋਣ ਦੇ ਮੂਲ ਵਿਚ ਅਧਿਆਤਮਿਕ ਚੇਤਨਾ ਦੇ ਵਿਕਾਸ ਦੀ ਕਹਾਣੀ ਲੁਕੀ ਹੁੰਦੀ ਹੈ। ਅਧਿਆਤਮਿਕ ਚੇਤਨਾ ਦੇ ਰਹੱਸਾਂ ਅਤੇ ਰਮਜ਼ਾਂ ਨੂੰ ਸਮਝਣਾ ਹੀ ਵੱਖਰੇ-ਵੱਖਰੇ ਧਰਮਾਂ ਦਾ ਕਾਰਜ ਖੇਤਰ ਹੈ। ਲੱਗਭਗ ਸਾਰੇ ਧਰਮ ਇਕ ਅਜਿਹੀ ਸ਼ਕਤੀ ਵਿਚ ਵਿਸ਼ਵਾਸ ਰੱਖਦੇ ਹਨ, ਜਿਸ ਦਾ ਨਾਂ ਚਾਹੇ ਕੁਝ ਵੀ ਹੋਵੇ, ਉਹ ਸ਼ਕਤੀ ਮਨੁੱਖ ਤੋਂ ਨਿਸ਼ਚਿਤ ਰੂਪ ਵਿਚ ਸ੍ਰੇਸ਼ਟ ਹੀ ਮੰਨੀ ਜਾਂਦੀ ਹੈ।

ਉਸ ਸ਼ਕਤੀ ਦੇ ਰਹੱਸ ਨੂੰ ਸਮਝਣਾ ਮਨੁੱਖ ਲਈ ਹਮੇਸ਼ਾਂ ਹੀ ਇਕ ਚੁਣੌਤੀ ਰਹੀ ਹੈ। ਉਸ ਪਰਮਾਤਮ-ਸ਼ਕਤੀ ਨੂੰ ਅਨੇਕਾਂ ਵਾਦਾਂ, ਸਿਧਾਂਤਾਂ ਅਤੇ ਮਾਨਸਿਕ ਪੱਧਰਾਂ 'ਤੇ ਵੱਖਰੇ-ਵੱਖਰੇ ਤਰਕਾਂ ਅਤੇ ਪਰਮਾਣਾਂ ਦੇ ਆਧਾਰ ਨਾਲ ਸਮਝਣ ਦਾ ਯਤਨ ਨਿਰੰਤਰ ਕੀਤਾ ਜਾਂਦਾ ਰਿਹਾ ਹੈ। ਉਸ ਸ਼ਕਤੀ ਰੂਪੀ ਅਨੰਤ ਸੱਤਾ ਨੂੰ ਸਿੱਧ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਕਿਸੇ ਤਰਕ-ਵਿਤਰਕ ਦਾ ਆਸਰਾ ਨਹੀਂ ਲੈਂਦੇ। ਉਹ ਪਰਮਾਤਮਾ ਦੀ ਹੋਂਦ ਨੂੰ ਸਦਾ ਹੀ ਅਨੁਭਵ ਕਰਦੇ ਰਹੇ ਹਨ:

- *ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥* *(ਜਾਪੁ ਸਾਹਿਬ)*
- *ਜਹ ਜਹ ਦੇਖਾ ਤਹ ਤਹ ਸੋਈ॥* *(ਪੰਨਾ ੧੩੪੩)*
- *ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥*
  *ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥* *(ਪੰਨਾ ੩੯੭)*

'ਮੁੰਡਕ' ਉਪਨਿਸ਼ਦ ਵਿਚ ਇਹ ਸਪੱਸ਼ਟ ਕਿਹਾ ਗਿਆ ਹੈ ਕਿ ਰਿਗਵੇਦ, ਯਜੁਰਵੇਦ, ਸਾਮਵੇਦ, ਅਥਰਵਵੇਦ, ਉਚਾਰਣ ਵਿਗਿਆਨ, ਵਿਆਕਰਣ, ਵਿਉਤਪਤੀ ਅਤੇ ਛੰਦ-ਸ਼ਾਸਤਰ ਅਤੇ ਜੋਤਿਸ਼ ਆਦਿ ਵਿਚਲਾ ਗਿਆਨ ਅਪਰਾ ਵਿੱਦਿਆ (ਹੇਠਲੇ ਦਰਜੇ ਦੀ ਵਿੱਦਿਆ) ਹੈ ਅਤੇ ਇਸ ਵਿੱਦਿਆ ਰਾਹੀਂ ਕੇਵਲ ਸੰਸਾਰਿਕ ਬੌਧਿਕਤਾ ਹੀ ਪ੍ਰਾਪਤ ਹੁੰਦੀ ਹੈ। ਉੱਚ ਗਿਆਨ (ਪਰਾ ਵਿੱਦਿਆ) ਦੇ ਰਾਹੀਂ ਉਸ ਸਦਾ ਸਲਾਮਤ (ਪਰਮਾਤਮਾ) ਦੀ ਅਨੁਭੂਤੀ ਹੁੰਦੀ ਹੈ। ਪਰਮਾਤਮਾ ਦੀ ਗਤੀ ਅਤੇ ਉਸ ਦੀ ਸੀਮਾ ਨੂੰ ਪੂਰਨ ਰੂਪ ਵਿਚ ਸਮਝ ਸਕਣ ਅਤੇ ਉਸ ਦਾ ਵਰਣਨ ਕਰਨ ਦੀ ਵਿਅਕਤੀ ਦੀ ਅਸਮਰੱਥਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਸਪੱਸ਼ਟ ਰੂਪ ਵਿਚ ਸਵੀਕਾਰ ਕਰਦੇ ਹਨ:

*ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥* *(ਪੰਨਾ ੯੪੬)*

**ਸਾਬਕਾ ਪ੍ਰੋਫ਼ੈਸਰ, ਗੁਰੂ ਗ੍ਰੰਥ ਸਾਹਿਬ ਸਟੱਡੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨*

ਭੌਤਿਕ ਅੱਖਾਂ ਰਾਹੀਂ ਇਕੱਠੇ ਕੀਤੇ ਹੋਏ ਗਿਆਨ ਦੁਆਰਾ ਆਤਮਾ ਦੀ ਪਿਆਸ ਨੂੰ ਬੁਝਾਉਣਾ ਸ੍ਰੀ ਗੁਰੂ ਅਰਜਨ ਦੇਵ ਜੀ ਅਸੰਭਵ ਮੰਨਦੇ ਹਨ। ਉਹ ਕਹਿੰਦੇ ਹਨ,

ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ॥
*ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥ (ਪੰਨਾ ੫੭੭)*

ਅਰਥਾਤ ਇਨ੍ਹਾਂ ਅੱਖਾਂ ਨਾਲ ਮੇਰੀ ਪਿਆਸ ਨਹੀਂ ਬੁਝਦੀ, ਉਹ ਅੱਖਾਂ ਦੂਜੀਆਂ ਹਨ ਜਿਨ੍ਹਾਂ ਰਾਹੀਂ ਪ੍ਰੀਤਮ ਨੂੰ ਦੇਖਿਆ ਜਾ ਸਕਦਾ ਹੈ। ਇੱਥੇ ਇਹ ਦੂਜੀਆਂ ਅੱਖਾਂ ਪਰਾ-ਵਿੱਦਿਆ ਜਾਂ ਉੱਚ ਗਿਆਨ ਦੀਆਂ ਪ੍ਰਤੀਕ ਹਨ, ਜਿਹੜੀਆਂ ਤਰਕ-ਵਿਤਰਕ ਦੇ ਮਾਰਗ 'ਤੇ ਨਾ ਲਿਜਾ ਕੇ ਜੀਵ ਨੂੰ ਅਨੁਭੂਤੀ ਦੇ ਮਾਰਗ 'ਤੇ ਲੈ ਜਾਂਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਨੂੰ ਕਈ ਰੂਪਾਂ ਅਤੇ ਨਾਵਾਂ ਦੇ ਨਾਲ ਯਾਦ ਕੀਤਾ ਗਿਆ ਹੈ। ਭਗਵੰਤ, ਗੁਸਾਈਂ, ਗੋਪਾਲ, ਨਰਾਇਣ ਆਦਿ ਨਾਮ ਜਿੱਥੇ ਪਰੰਪਰਿਕ ਰੂਪ ਵਿਚ ਉਸ ਪਰਮਸੱਤਾ ਦੇ ਵਾਚਕ ਨਾਮ ਚਲੇ ਆ ਰਹੇ ਹਨ, ਉੱਥੇ ਉਸ ਨੂੰ ਗਿਆਨ, ਸਤਿ, ਪ੍ਰੇਮ ਅਤੇ ਇਨ੍ਹਾਂ ਸਾਰਿਆਂ ਦੇ ਮੂਲ ਵਿਚ ਅਨਾਹਤ ਨਾਦ ਓਅੰਕਾਰ ਜਿਹੜਾ ਕਿ ਨਿੱਤ ਨਵਾਂ ਹੈ, ਪ੍ਰਣਵ ਹੈ, ਦੇ ਰੂਪ ਵਿਚ ਵੀ ਅਨੁਭਵ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਰੰਭ ਹੀ ਓਅੰਕਾਰ ਸ਼ਬਦ ਨਾਲ ਹੋਇਆ ਹੈ ਜਿਸ ਨੂੰ ਸਦੀਵੀ, ਨਿੱਤ ਅਤੇ ਇਕ ਰਸ ਮੰਨਿਆ ਗਿਆ ਹੈ। ਉਸ ਵਿਚ ਕੋਈ ਵਿਕਾਰ ਅਥਵਾ ਵਿਕਰਤੀ ਨਹੀਂ ਹੁੰਦੀ। ਇਸੇ ਲਈ ਉਸ ਨੂੰ ਇਕ ਅਤੇ ਕੇਵਲ ਇਕ ਹੀ ਮੰਨਿਆ ਗਿਆ ਹੈ। ਇੰਨਾ ਹੀ ਨਹੀਂ, ਗੁਰੂ ਨਾਨਕ ਸਾਹਿਬ ਨੇ 'ਓਅੰਕਾਰੁ' ਬਾਣੀ ਦਾ ਉਚਾਰਨ ਕਰਨ ਸਮੇਂ ਪਹਿਲੇ ਸੰਖਿਆਵਾਚਕ 'ਇਕ' ਲਾ ਦਿੱਤਾ ਹੈ ਤਾਂ ਕਿ ਉਸ ਦੇ ਅਦੁੱਤੀਪਨ ਦੇ ਸੰਬੰਧ ਵਿਚ ਕੋਈ ਵੀ ਭਰਮ ਨਾ ਰਹੇ। ਸ੍ਰੀ ਗੁਰੂ ਰਾਮਦਾਸ ਜੀ ਵੀ ਆਪਣੀ ਬਾਣੀ ਵਿਚ ਇਹ ਦੱਸਦੇ ਹਨ ਕਿ ਓਅੰਕਾਰ ਹੀ ਸਾਰੇ ਸਥਾਨਾਂ ਵਿਚ ਵਿਆਪਕ ਹੈ ਅਤੇ ਸਾਰੇ ਏਸੇ ਵਿਚ ਹੀ ਸਮਾਹਿਤ ਹੋ ਜਾਣਗੇ:

*ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥*
*ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥ (ਪੰਨਾ ੧੩੧੦)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਓਅੰਕਾਰੁ' ਸਿਰਲੇਖ ਹੇਠਾਂ ਰਾਗ 'ਰਾਮਕਲੀ ਦਖਣੀ' ਵਿਚ ੫੪ ਪਦਿਆਂ ਦੀ ਇਕ ਲੰਮੀ ਬਾਣੀ ਹੈ। ਇਸ ਬਾਣੀ ਦੇ ਅਰੰਭ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਇਹ ਸਵੀਕਾਰ ਕਰਦੇ ਹਨ ਕਿ ਓਅੰਕਾਰੁ ਹੀ ਸਾਰੇ ਵਿਸ਼ਵ ਦਾ ਮੂਲ ਹੈ। ਬ੍ਰਹਮਾ, ਚਿੱਤ, ਯੁਗ, ਪਰਬਤ, ਵੇਦ ਆਦਿ ਸਾਰੇ ਓਅੰਕਾਰੁ ਤੋਂ ਹੀ ਉਤਪੰਨ ਹੋਏ ਹਨ। ਇਤਨਾ ਹੀ ਨਹੀਂ ਹੈ ਕਿ ਕੇਵਲ ਭਗਤ-ਜਨ ਹੀ ਓਅੰਕਾਰੁ ਦਾ ਧਿਆਨ ਧਰ ਕੇ ਮੁਕਤ ਹੋ ਜਾਂਦੇ ਹਨ, ਸਗੋਂ ਤਿੰਨਾਂ ਲੋਕਾਂ ਦਾ ਸਾਰ ਵੀ ਓਅੰਕਾਰੁ ਹੀ ਹੈ:

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥*
*ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥...*

*ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥*

*(ਪੰਨਾ ੯੨੯-੩੦)*

ਇਸੇ ਓਅੰਕਾਰੁ ਨੂੰ ਪਾਤੰਜਲਿ ਯੋਗ ਸੂਤਰਾਂ ਵਿਚ ਪ੍ਰਣਵ ਦੇ ਨਾਮ ਨਾਲ ਜਾਣਿਆ ਗਿਆ ਹੈ ਅਤੇ ਇਸੇ ਨੂੰ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਾਪੁ ਸਾਹਿਬ ਵਿਚ *"ਓਅੰ ਆਦਿ ਰੂਪੇ॥ ਅਨਾਦਿ ਸਰੂਪੇ॥"* ਕਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਓਅੰਕਾਰੁ ਬਾਣੀ ਦੇ ਅਰੰਭ ਵਿਚ ਹੀ ਪਾਂਡੇ ਨੂੰ ਸੰਬੋਧਨ ਕੀਤਾ ਹੈ, ਜਿਹੜਾ ਕਿ ਉਸ ਸਮੇਂ ਦੀ ਬੁੱਧੀਜੀਵੀ ਜਮਾਤ ਦਾ ਪ੍ਰਤੀਨਿਧੀ ਹੈ। ਇਨ੍ਹਾਂ ਬੁੱਧੀਜੀਵੀਆਂ ਨੇ ਹੀ ਓਅੰਕਾਰੁ ਦੇ ਅ, ੳ, ਮ ਰੂਪਾਂ ਨੂੰ ਆਧਾਰ ਬਣਾ ਕੇ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਦੀ ਤ੍ਰਿਮੂਰਤੀ ਦੇ ਸੰਕਲਪ ਨੂੰ ਲੋਕਾਂ ਦੇ ਸਾਹਮਣੇ ਰੱਖਿਆ ਅਤੇ ਨਾਲ ਹੀ ਨਾਲ ਵੈਸ਼ਨਵ ਅਤੇ ਸ਼ੈਵ ਮਤਾਂ ਨੂੰ ਜਨਮ ਦਿੱਤਾ। ਭਾਰਤ ਦਾ ਮੱਧਯੁਗੀਨ ਭਾਰਤੀ ਇਤਿਹਾਸ ਇਹ ਦੱਸਦਾ ਹੈ ਕਿ ਸ਼ੈਵ ਅਤੇ ਵੈਸ਼ਨਵਾਂ ਨੇ ਆਪਣੇ-ਆਪਣੇ ਇਸ਼ਟ ਦੇਵਾਂ ਨੂੰ ਉੱਚਾ ਸਿੱਧ ਕਰਨ ਲਈ ਅਨੇਕਾਂ ਤਰ੍ਹਾਂ ਦੇ ਸੰਘਰਸ਼ ਕੀਤੇ ਅਤੇ ਫ਼ਲਸਰੂਪ ਵਾਦ-ਵਿਵਾਦ ਅਤੇ ਝਗੜੇ ਝੰਜਟਾਂ ਨੂੰ ਜਨਮ ਦਿੱਤਾ। ਪੰਡਿਤਾਂ ਦੀਆਂ ਅਜਿਹੀਆਂ ਪੈਦਾ ਕੀਤੀਆਂ ਹੋਈਆਂ ਰੂੜ੍ਹੀਵਾਦੀ ਸਮਾਜਿਕ ਅਤੇ ਧਾਰਮਿਕ ਜੀਵਨ-ਜੁਗਤਾਂ ਨੇ ਭਾਰਤਵਰਸ਼ ਨੂੰ ਕਈ ਸੰਪਰਦਾਵਾਂ, ਜਾਤੀਆਂ, ਉਪਜਾਤੀਆਂ ਵਿਚ ਵੰਡ ਦਿੱਤਾ। ਗੁਰੂ ਨਾਨਕ ਸਾਹਿਬ ਨੇ ਸੰਪੂਰਨ ਭਾਰਤ ਤੇ ਕਈ ਹੋਰ ਦੇਸ਼ਾਂ ਦਾ ਵੀ ਰਟਨ ਕਰ ਕੇ ਸਥਿਤੀ ਦੀ ਗੰਭੀਰਤਾ ਨੂੰ ਸਮਝਿਆ ਅਤੇ ਡੂੰਘੇ ਚਿੰਤਨ ਤੋਂ ਬਾਅਦ ਇਹ ਮਹਿਸੂਸ ਕੀਤਾ ਕਿ ਬਹੁਦੇਵਵਾਦ ਵਾਸਤਵ ਵਿਚ ਧਰਮ ਅਤੇ ਧਾਰਮਿਕ ਜੀਵਨ ਵਿਚ ਰੁਚੀ ਨੂੰ ਕਮਜ਼ੋਰ ਕਰਦਾ ਹੈ ਅਤੇ ਲੋਕਾਂ ਨੂੰ ਕੇਵਲ ਕਰਮ-ਕਾਂਡਾਂ ਵਿਚ ਉਲਝਾ ਕੇ ਉਨ੍ਹਾਂ ਦੇ ਜੀਵਨ ਨੂੰ ਖੋਖਲਾ ਬਣਾ ਦਿੰਦਾ ਹੈ। ਓਅੰਕਾਰੁ ਬਾਣੀ ਦੇ ਅਰੰਭ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸਪੱਸ਼ਟ ਸ਼ਬਦਾਂ ਵਿਚ ਫ਼ੁਰਮਾਉਂਦੇ ਹਨ:

*ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥*
*ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥* *(ਪੰਨਾ ੯੩੦)*

ਜੰਜਾਲ, ਅਰਥਾਤ ਵਾਦ-ਵਿਵਾਦ, ਝਗੜੇ-ਝੰਜਟ ਪੈਦਾ ਕਰਨ ਵਾਲੀ ਵਿੱਦਿਆ ਨੂੰ ਲਿਖਣ-ਪੜ੍ਹਨ ਦੀ ਬਜਾਏ ਬੁੱਧੀਜੀਵੀਆਂ ਨੂੰ ਚਾਹੀਦਾ ਹੈ ਕਿ ਉਹ ਸਾਰਿਆਂ ਵਿਚ ਰਮ ਰਹੇ ਉਸ ਰਾਮ ਨਾਮ ਵਿਚ ਹੀ ਆਪਣੀ ਸੁਰਤਿ ਲਾਉਣ ਜਿਹੜਾ ਸਾਰਿਆਂ ਦਾ ਪਾਲਣਹਾਰ ਹੈ। ਬੁੱਧੀਜੀਵੀ ਅਰਥਾਤ ਪੰਡਤ ਵਿਅਕਤੀ ਕਿਉਂਕਿ ਹੇਠਲੇ ਪੱਧਰ ਦੇ ਗਿਆਨ ਦੀ ਗੱਲ ਕਰਕੇ ਲੋਕਾਂ ਨੂੰ ਆਪਣੇ ਸ਼ਬਦ-ਜਾਲ ਵਿਚ ਫਸਾਉਂਦਾ ਹੈ ਅਤੇ ਆਪਣੀ ਹਉਮੈਂ ਨੂੰ ਹੋਰ ਪੱਠੇ ਪਾਉਂਦਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਰਾਮਕਲੀ ਰਾਗ ਦੀਆਂ ਅਸਟਪਦੀਆਂ ਵਿਚ ਵੀ ਪਾਂਡੇ ਨੂੰ ਸੰਬੋਧਨ ਕਰਦੇ ਹੋਏ ਫ਼ੁਰਮਾਨ ਕਰਦੇ ਹਨ:

*ਝੂਠੁ ਨ ਬੋਲਿ ਪਾਡੇ ਸਚੁ ਕਹੀਐ॥ ਹਉਮੈ ਜਾਇ ਸਬਦਿ ਘਰੁ ਲਹੀਐ॥*

*ਗਣਿ ਗਣਿ ਜੋਤਕੁ ਕਾਂਡੀ ਕੀਨੀ॥ ਪੜੈ ਸੁਣਾਵੈ ਤਤੁ ਨ ਚੀਨੀ॥*
*ਸਭਸੈ ਊਪਰਿ ਗੁਰ ਸਬਦੁ ਬੀਚਾਰੁ॥ ਹੋਰ ਕਥਨੀ ਬਦਉ ਨ ਸਗਲੀ ਛਾਰੁ॥*
*(ਪੰਨਾ ੯੦੪)*

ਇਕ ਹੋਰ ਥਾਂ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ-

*ਇਕਿ ਪਾਧੇ ਪੰਡਿਤ ਮਿਸਰ ਕਹਾਵਹਿ॥ ਦੁਬਿਧਾ ਰਾਤੇ ਮਹਲੁ ਨ ਪਾਵਹਿ॥*
*(ਪੰਨਾ ੯੦੪)*

ਜੰਜਾਲਾਂ ਵਿਚ ਪਾਉਣ ਵਾਲੀ ਵਿੱਦਿਆ ਦਾ ਆਧਾਰ ਦੁਬਿਧਾ ਹੁੰਦੀ ਹੈ ਜਿਹੜੀ ਸੱਚੇ-ਸੁੱਚੇ ਮਨ ਨਾਲ ਅਤੇ ਇਕ-ਦੂਜੇ ਦੇ ਦ੍ਰਿਸ਼ਟੀਕੋਣ ਨੂੰ ਸਮਝਣ ਹਿੱਤ ਰਚਾਏ ਸੰਬਾਦ ਰਾਹੀਂ ਖਤਮ ਹੁੰਦੀ ਹੈ ਪਰ ਵਾਦ-ਵਿਵਾਦ, ਖੰਡਨ-ਮੰਡਨ ਨਾਲ ਹੋਰ ਵਧਦੀ ਹੈ।

ਸੰਬਾਦੀ ਸੁਰ ਛੇੜਨ ਲਈ ਗੁਰੂ ਨਾਨਕ ਸਾਹਿਬ ਅਨੁਸਾਰ ਗੁਰਮੁਖ ਹੋਣ ਦੀ ਲੋੜ ਹੈ ਜਿਹੜਾ ਬਾਣੀ 'ਸਿਧ ਗੋਸਟਿ' ਦੇ ਅਨੁਸਾਰ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਦਰਸ਼ਕ ਮਨੁੱਖ ਹੈ। 'ਓਅੰਕਾਰ' ਬਾਣੀ ਦੀ ਚਾਲ੍ਹੀਵੀਂ ਪਉੜੀ ਵਿਚ ਉਚਾਰਿਤ ਬਾਣੀ ਨੂੰ ਵਿਚਾਰਨਾ ਅਰਥਾਤ ਸੰਬਾਦ ਰਚਾਉਣਾ ਕਿਸੇ ਵਿਰਲੇ ਕੋਲੋਂ ਹੀ ਸੰਭਵ ਦੱਸਿਆ ਗਿਆ ਹੈ- *ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥* ਆਮ ਵਿਅਕਤੀ ਦਾ ਮਨ ਅਤੇ ਇੰਦਰੀਆਂ ਦੀ ਬਿਰਤੀ ਖਿੰਡੀ ਰਹਿਣ ਦੇ ਕਾਰਨ ਨਿਰਬਲ ਬਣੀ ਰਹਿੰਦੀ ਹੈ। ਇਹ ਖਿੰਡਾਅ ਬਹੁਤ ਪਾਸੇ ਝਾਕਾਂ ਲਾਉਣ ਨਾਲ ਪੈਦਾ ਹੁੰਦਾ ਹੈ ਅਤੇ ਜੀਵ ਨੂੰ ਅਨੇਕਾਂ ਜੰਜਾਲਾਂ, ਬੰਧਨਾਂ ਅਤੇ ਕਸ਼ਟਾਂ ਵਿਚ ਪਾਈ ਜਾਂਦਾ ਹੈ। ਇਹ ਬੰਧਨ ਦਰਅਸਲ ਉਸ ਦੇ ਆਪਣੇ ਸਹੇੜੇ ਹੋਏ ਹੁੰਦੇ ਹਨ। ਇਸ ਤੱਥ ਨੂੰ 'ਓਅੰਕਾਰੁ' ਬਾਣੀ ਵਿਚ ਗੁਰੂ ਨਾਨਕ ਸਾਹਿਬ ਨੇ ਸਰੀਰ ਰੂਪੀ ਬਿਰਖ 'ਤੇ ਬੈਠੇ ਪੰਛੀਆਂ ਦੀ ਇਕਸੁਰਤਾ ਅਤੇ ਉਨ੍ਹਾਂ ਦੀ ਹੋਰ ਹੋਰ ਅਤੇ ਹੋਰ ਚੋਗੇ ਦੀ ਝਾਕ ਦੇ ਰੂਪਕ ਰਾਹੀਂ ਸਮਝਾਇਆ ਹੈ:

*ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥*
*ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥*
*ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥*
*ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥*
*ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ॥* *(ਪੰਨਾ ੯੩੪)*

ਰਾਗ ਗਉੜੀ ਅਤੇ ਰਾਗ ਮਾਰੂ ਤੋਂ ਬਾਅਦ ਤੀਸਰਾ ਲੰਮਾ ਰਾਗ ਰਾਮਕਲੀ ਹੈ ਅਤੇ ਅਨੰਦੁ, ਰਾਮਕਲੀ ਸਦੁ, ਸਤਾ ਬਲਵੰਡ ਦੀ ਵਾਰ, ਸਿਧ ਗੋਸਟਿ ਅਤੇ ਓਅੰਕਾਰੁ ਆਦਿ ਸਿੱਖ ਦਰਸ਼ਨ ਨੂੰ ਉਜਾਗਰ ਕਰਨ ਵਾਲੀਆਂ ਬਾਣੀਆਂ ਇਸ ਰਾਗ ਵਿਚ ਸੰਕਲਿਤ ਕੀਤੀਆਂ ਗਈਆਂ ਹਨ। ਵਿਅਕਤੀ ਨੇ ਆਪਣੇ ਕੁਕਰਮਾਂ ਅਤੇ ਵੈਚਾਰਿਕ ਵਿਕ੍ਰਤੀਆਂ ਨੂੰ ਲੁਕਾਉਣ ਵਾਸਤੇ ਕਈ ਪ੍ਰਬੰਧ ਕੀਤੇ ਹੋਏ ਹਨ। ਤਿਥਾਂ, ਮਹੂਰਤਾਂ ਅਤੇ

ਜੁਗਾਂ ਦੀ ਵੰਡ ਵੀ ਅਜਿਹਾ ਹੀ ਵਿਅਕਤੀ ਰਚਿਤ ਪ੍ਰਬੰਧ ਹੈ ਜਿਸ ਦਾ ਗੁਰੂ ਨਾਨਕ ਸਾਹਿਬ ਰਾਗ ਰਾਮਕਲੀ ਵਿਚ ਖੰਡਨ ਕਰਦੇ ਹਨ ਅਤੇ ਵਿਅਕਤੀ ਨੂੰ ਸ੍ਵੈਮਾਣ ਪੂਰਨ ਸੁਤੰਤਰ ਅਤੇ ਸੱਚਾ-ਸੁੱਚਾ ਜੀਵਨ ਜਿਊਣ ਦੀ ਸਲਾਹ ਦਿੰਦੇ ਹਨ। ਗੁਰੂ ਨਾਨਕ ਸਾਹਿਬ ਫ਼ੁਰਮਾਨ ਕਰਦੇ ਹਨ ਕਿ ਸਾਰੇ ਅਖੌਤੀ ਜੁਗਾਂ ਵਿਚ ਉਹੋ ਹੀ ਸੂਰਜ, ਉਹੋ ਹੀ ਚੰਦਰਮਾ ਅਤੇ ਉਹੋ ਹੀ ਤਾਰੇ, ਪਉਣ ਪਾਣੀ ਆਦਿ ਹਨ। ਫਿਰ ਇਹ ਸਤਿਜੁਗ ਅਤੇ ਕਲਿਜੁਗ ਦੀ ਮਿੱਥ ਕੀ ਹੋਈ? ਜੀਵਨ ਦੇ ਸੁਆਰਥ ਅਤੇ ਸ਼ਕਤੀ ਮਿਲਣ 'ਤੇ ਜ਼ੋਰ ਜ਼ੁਲਮ ਕਰਨਾ ਹੀ ਕਲਿਜੁਗ ਕਿਹਾ ਜਾ ਸਕਦਾ ਹੈ, ਕਲਿਜੁਗ ਕੋਈ ਅਜਿਹਾ ਵਿਅਕਤੀ ਨਹੀਂ ਹੈ ਜਿਹੜਾ ਕਿਸੇ ਖਾਸ ਦੇਸ ਜਾਂ ਤੀਰਥ 'ਤੇ ਬੈਠਾ ਹੋਇਆ ਦੇਖ ਸਕੀਏ। ਆਚਰਨਹੀਨਤਾ ਹੀ ਕਲਿਜੁਗ ਹੈ। ਵਿਦਵਾਨਾਂ ਦੁਆਰਾ ਸੱਚ ਨੂੰ ਸੱਚ ਅਤੇ ਝੂਠ ਨੂੰ ਝੂਠ ਕਹਿ ਸਕਣ ਦੀ ਹਿੰਮਤ ਨਾ ਹੋਣਾ ਹੀ ਕਲਿਜੁਗ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤਤਕਾਲੀ ਨਿਆਂ ਪ੍ਰਬੰਧ, ਹਉਮੈਂ ਭਰਪੂਰ ਸਮਾਜਿਕ ਅਤੇ ਧਾਰਮਿਕ ਜੀਵਨ ਢੰਗਾਂ ਉੱਤੇ ਨਿਧੜਕ ਹੋ ਕੇ ਆਪਣੀ ਟਿੱਪਣੀ ਦਿੰਦੇ ਹਨ:

*ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥*
*ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ॥*
*ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ॥*
*ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ॥* *(ਪੰਨਾ ੯੦੩)*

ਅਰਥਾਤ, ਹੇ ਪੰਡਿਤ! ਕਲਿਜੁਗ ਇਹ ਹੈ ਕਿ ਸ਼ਰ੍ਹਾ ਦੇ ਆਧਾਰ 'ਤੇ ਝਗੜੇ ਨਿਬੇੜਨ ਵਾਲਾ ਕਾਜ਼ੀ ਵੱਢੀ ਦੀ ਕਾਲਖ ਮਲੀ ਬੈਠਾ ਹੈ। ਹਿੰਦੂ ਵਾਸਤੇ ਜਾਦੂ-ਟੂਣੇ ਵਾਲਾ ਅਥਰਵਵੇਦ ਹੀ ਬ੍ਰਹਮਾ ਦੀ ਪ੍ਰਧਾਨ ਬਾਣੀ ਬਣ ਗਿਆ ਹੈ। ਜਿਹੜੀ ਅਧਿਆਤਮਿਕਤਾ ਸ੍ਵੈਮਾਣ ਭਰਪੂਰ ਜੀਵਨ ਨਹੀਂ ਦਿੰਦੀ, ਉਹ ਵਿਅਰਥ ਹੈ। ਸੰਜਮ ਜੇਕਰ ਉੱਚਾ ਸਚਿਆਰਾ ਆਚਰਨ ਨਹੀਂ ਦਿੰਦਾ ਅਤੇ ਜਨੇਊ ਮਨ ਦੀਆਂ ਚਿਤ-ਬਿਰਤੀਆਂ ਨੂੰ ਨਹੀਂ ਬੰਨ੍ਹਦਾ ਤਾਂ ਉਹ ਸਭ ਵਿਅਰਥ ਹਨ। ਹੇ ਪੰਡਿਤ, ਸਚਿਆਰੇ ਜੀਵਨ ਬਿਨਾਂ ਤੀਰਥੀਂ ਨਹਾਉਣਾ, ਤਿਲਕ ਲਾਉਣਾ ਆਦਿ ਕੁਝ ਨਹੀਂ ਸੰਵਾਰ ਸਕਦੇ।

'ਓਅੰਕਾਰੁ' ਬਾਣੀ ਵਿਚ ਗੁਰੂ ਨਾਨਕ ਸਾਹਿਬ ਇਸ ਸਪਸ਼ਟਵਾਕਿਤਾ ਅਤੇ ਸੱਚ ਦੀ ਬੇਲਾ ਸੱਚ ਸੁਣਾਉਣ ਨੂੰ ਪੂਰੀ ਤਰ੍ਹਾਂ ਉੱਚਿਤ ਠਹਿਰਾਉਂਦੇ ਹੋਏ ਸੱਚ ਨੂੰ ਲਾਹੇਵੰਦਾ ਸੌਦਾ ਕਰਾਰ ਦਿੰਦੇ ਹਨ। ਬੇਸ਼ੱਕ ਸੱਚ ਬੋਲਣ ਨਾਲ ਅਖੌਤੀ ਸਨੇਹ ਉਸੇ ਤਰ੍ਹਾਂ ਹੀ ਟੁੱਟ ਜਾਂਦਾ ਹੈ ਜਿਵੇਂ ਬਾਹਾਂ ਨੂੰ ਦੋ ਵਿਪਰੀਤ ਦਿਸ਼ਾਵਾਂ ਵੱਲ ਖਿੱਚੀ ਚਲੇ ਜਾਣ ਨਾਲ ਬਾਂਹ ਨੇ ਟੁੱਟਣਾ ਹੀ ਟੁੱਟਣਾ ਹੁੰਦਾ ਹੈ:

*ਟੂਟੈ ਨੇਹੁ ਕਿ ਬੋਲਹਿ ਸਹੀ॥ ਟੂਟੈ ਬਾਹ ਦੁਹੂ ਦਿਸ ਗਹੀ॥...*
*ਲਾਹਾ ਸਾਚੁ ਨ ਆਵੈ ਤੋਟਾ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ॥* *(ਪੰਨਾ ੯੩੩)*

ਚਿੰਤਾ ਨੂੰ ਅੱਜਕਲ੍ਹ ਦੀ ਬੁੱਧੀਜੀਵੀ ਸ਼੍ਰੇਣੀ ਟੈਂਸ਼ਨ ਦੇ ਨਾਂ ਨਾਲ ਜਾਣਦੀ ਹੈ ਅਤੇ ਇਹ ਟੈਂਸ਼ਨ ਹੁੰਦੀ ਵੀ ਬਹੁਤੀ ਬੁੱਧੀਜੀਵੀਆਂ ਨੂੰ ਹੀ ਹੈ। ਆਪਣੀ ਇੱਜ਼ਤ ਦੀ ਚਿੰਤਾ ਅਤੇ ਦੂਜੇ ਦੀ ਆਲੋਚਨਾ ਕਰਨ ਦੀ ਚਿੰਤਾ ਜਿੰਨੀ ਬੁੱਧੀਜੀਵੀ ਨੂੰ ਹੁੰਦੀ ਹੈ ਉਨੀ ਸ਼ਾਇਦ ਹੋਰ ਕਿਸੇ ਨੂੰ ਨਹੀਂ ਹੁੰਦੀ। ਅਜੋਕੇ ਬੁੱਧੀਜੀਵੀ ਨੂੰ ਸੂਚਨਾ ਪ੍ਰਸਾਰਣ ਦੀ ਟੈਕਨਾਲੋਜੀ ਦੇ ਫ਼ਲਸਰੂਪ ਦਿਮਾਗ਼ ਖ਼ਰਾਬ ਕਰ ਦੇਣ ਦੀ ਹੱਦ ਤਕ ਸੂਚਨਾਵਾਂ ਦਾ ਇਕੱਠ ਸਾਂਭੀ ਫਿਰਨਾ ਪੈ ਰਿਹਾ ਹੈ ਅਤੇ ਇਹ ਇਕੱਠ ਦਿਨ ਦੂਣਾ ਰਾਤ ਚੌਗਣਾ ਵਧਦਾ ਜਾ ਰਿਹਾ ਹੈ। ਸੂਚਨਾਵਾਂ ਦੇ ਅੰਬਾਰ ਨੂੰ ਕਿਵੇਂ ਧਨ ਵਿਚ ਤਬਦੀਲ ਕਰਨਾ ਹੈ, ਇਹ ਚਿੰਤਾ ਵੀ ਬੁੱਧੀਜੀਵੀਆਂ ਦੀ ਹੈ। ਇਸ ਸਾਰੀ ਘੋੜ-ਦੌੜ ਵਿਚ ਮਨ ਦੇ ਜੋਤਿ ਸਰੂਪੀ ਪੱਖ ਅਤੇ ਅਧਿਆਤਮਿਕ ਜੀਵਨ ਦੇ ਸਹਿਜ ਸੁਭਾਅ ਨੂੰ ਨਜ਼ਰਅੰਦਾਜ਼ ਕਰ ਦਿੱਤਾ ਜਾ ਰਿਹਾ ਹੈ। ਮਾਰੂ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਅੱਜ ਦੀ ਸਥਿਤੀ ਨੂੰ ਲਗਭਗ ਚਾਰ ਸੌ ਸਾਲ ਪਹਿਲਾਂ ਹੀ ਭਾਂਪ ਲਿਆ ਸੀ ਅਤੇ ਬਾਣੀ ਵਿਚ ਦਰਜ ਕੀਤਾ ਸੀ-

*ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥*

*(ਪੰਨਾ ੧੦੧੯)*

'ਓਅੰਕਾਰੁ' ਬਾਣੀ ਬੁੱਧੀਜੀਵੀ ਪੰਡਿਤ ਸਮਾਜ ਦੀ ਚਿੰਤਾ ਦੀ ਸਮੱਸਿਆ ਨੂੰ ਸਿੱਧਾ ਹੱਥ ਪਾਉਂਦੀ ਹੈ ਅਤੇ ਇਸ ਚਿੰਤਾ ਦੇ ਕਾਰਨਾਂ ਨੂੰ ਘੋਖਦੀ ਹੈ। ਸੰਸਾਰਕ ਰੁਝੇਵਿਆਂ-ਉਲਝੇਵਿਆਂ ਵਿਚ ਫ਼ਸ ਕੇ ਵਿਅਕਤੀ ਕੇਵਲ ਆਪਣੇ ਲਾਭ 'ਤੇ ਕੇਂਦਰਿਤ ਉਹ ਮਜ਼ਦੂਰ ਬਣ ਕੇ ਰਹਿ ਗਿਆ ਹੈ ਜਿਹੜਾ ਹੱਥ ਵਿਚਲੇ ਕੰਮ ਨੂੰ ਇਕ ਵੰਗਾਰ ਦੀ ਤਰ੍ਹਾਂ ਕਰਨ ਦਾ ਆਦੀ ਹੋ ਗਿਆ ਹੈ:

*ਲਾਹੇ ਕਾਰਣਿ ਆਇਆ ਜਗਿ॥ ਹੋਇ ਮਜੂਰੁ ਗਇਆ ਠਗਾਇ ਠਗਿ॥*

*(ਪੰਨਾ ੯੩੧)*

ਲਾਹਾ ਤਾਂ ਉਸ ਨੇ ਜੀਵਨ ਰੌਂਅ ਦੇ ਮੂਲ ਪਰਮਾਤਮਾ ਅਤੇ ਉਸ ਦੀ ਸ੍ਰਿਸ਼ਟੀ ਨਾਲ ਇਕਸੁਰ ਹੋ ਕੇ ਖੱਟਣਾ ਸੀ। ਪਰ ਉਹ ਅਵਰ ਕਾਜ ਵਿਚ ਉਲਝ ਕੇ ਰਹਿ ਗਿਆ ਹੈ। ਇਸ ਉਲਝਾਅ ਦਾ ਕਾਰਨ ਉਸ ਦੇ ਕਾਮ ਕ੍ਰੋਧ ਅਹੰਕਾਰ ਦੀ ਕੋਈ ਸੀਮਾ ਨਾ ਹੋਣਾ ਹੈ। ਪੰਜਾਂ ਵਿਕਾਰਾਂ ਵਿੱਚੋਂ ਕਾਮ, ਕ੍ਰੋਧ, ਲੋਭ, ਮੋਹ ਆਦਿ ਦੀ ਤਾਂ ਸ਼ਾਇਦ ਥੋੜ੍ਹੀ ਬਹੁਤ ਉਚਿਤਤਾ (Justification) ਜੀਵਨ ਲਈ ਬਣ ਸਕਦੀ ਹੋਵੇ ਪਰ ਹੰਕਾਰ ਦਾ ਔਚਿਤਯ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਹੁੰਦਾ। ਮਾੜੇ ਚੰਗੇ ਦੋਵੇਂ ਤਰ੍ਹਾਂ ਦੇ ਕੰਮਾਂ ਦਾ ਹੰਕਾਰ ਵਿਅਕਤੀ ਲਈ ਵਿਨਾਸ਼ਕਾਰੀ ਹੀ ਹੁੰਦਾ ਹੈ:

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥...*
*ਜਗਤੁ ਪਸੂ ਅਹੰ ਕਾਲੁ ਕਸਾਈ॥ ਕਰਿ ਕਰਤੈ ਕਰਣੀ ਕਰਿ ਪਾਈ॥*

*(ਪੰਨਾ ੯੩੨)*

ਵਿਅਕਤੀ ਜੇ ਚਿੰਤਾ ਮੁਕਤ ਹੋਣਾ ਚਾਹੁੰਦਾ ਹੈ ਤਾਂ ਆਪਣੇ ਕੁਕਰਮਾਂ ਦਾ ਦੋਸ਼ ਦੂਜਿਆਂ ਦੇ ਸਿਰ ਮੜ੍ਹਨ ਦੀ ਬਜਾਏ ਉਸ ਨੂੰ ਆਪਣੇ ਮਾੜੇਪਨ ਪ੍ਰਤੀ ਖੁਦ ਚੇਤੰਨ ਹੋਣਾ ਪਵੇਗਾ ਅਤੇ ਬੰਧਨਾਂ, ਆਪਣੇ ਪ੍ਰਤੀ ਵਹਿਮਾਂ ਤੋਂ ਮੁਕਤ ਹੋ ਕੇ ਸਨਮਾਨ ਪੂਰਬਕ ਨਿਜਘਰ ਜਾਣ ਦੀ ਜੀਵਨ-ਜੁਗਤਿ ਸਿੱਖਣੀ ਪਵੇਗੀ :

*ਚਿੰਤਤ ਹੀ ਦੀਸੈ ਸਭੁ ਕੋਇ॥ ਚੇਤਹਿ ਏਕੁ ਤਹੀ ਸੁਖੁ ਹੋਇ॥*
*ਚਿਤਿ ਵਸੈ ਰਾਚੈ ਹਰਿ ਨਾਇ॥ ਮੁਕਤਿ ਭਇਆ ਪਤਿ ਸਿਉ ਘਰਿ ਜਾਇ॥*

*(ਉਹੀ)*

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਆਦਰਸ਼ਕ ਮਨੁੱਖ ਗੁਰਮੁਖ, ਆਦਰਸ਼ਕ ਬ੍ਰਾਹਮਣ, ਖੱਤਰੀ, ਜੋਗੀ ਆਦਿ ਨੂੰ ਆਪਣੇ ਚਿੰਤਨ ਦਾ ਵਿਸ਼ਾ ਬਣਾਇਆ ਹੈ, ਉਸੇ ਤਰ੍ਹਾਂ ਹੀ 'ਓਅੰਕਾਰੁ' ਬਾਣੀ ਵਿਚ ਆਦਰਸ਼ਕ ਪੰਡਤ ਅਰਥਾਤ ਬੁੱਧੀਜੀਵੀ ਦਾ ਚਿਤਰ ਪ੍ਰਸਤੁਤ ਕੀਤਾ ਗਿਆ ਹੈ। ਵਾਸਤਵਿਕ ਪੜ੍ਹਿਆ-ਲਿਖਿਆ ਵਿਅਕਤੀ ਉਹ ਹੈ ਜਿਹੜਾ ਸਹਿਜ ਵਿਚ ਰਹਿ ਕੇ ਵਿੱਦਿਆ ਵਿਚਾਰਦਾ ਹੈ, ਅਸਲੀਅਤ ਉੱਤੇ ਪਾਏ ਪਰਦਿਆਂ ਨੂੰ ਸੋਧਦਾ ਹੈ, ਵਿੱਦਿਆ ਨੂੰ ਵੇਚਦਾ ਨਹੀਂ, ਰਾਮ ਨਾਮ ਦੇ ਸਾਰ-ਤੱਤ ਨੂੰ ਮਨ ਵਿਚ ਆਪ ਵੀ ਧਾਰਨ ਕਰਦਾ ਹੈ ਅਤੇ ਜਗਿਆਸੂਆਂ ਨੂੰ ਵੀ ਧਾਰਨ ਕਰਵਾਉਂਦਾ ਹੈ। ਮਨ ਦੀ ਪੱਟੀ ਨੂੰ ਸੱਚ ਦੀ ਪੱਟੀ ਬਣਾਉਂਦਾ ਹੈ ਅਤੇ ਉਸ ਉੱਪਰ ਸੱਚ ਦਾ ਹੀ ਸਬਕ ਲਿਖਦਾ ਅਤੇ ਸਿਖਾਉਂਦਾ ਹੈ:

*ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥*
*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥*

*(ਪੰਨਾ ੯੩੮)*

■

## ਸ੍ਰੀ ਗੋਇੰਦਵਾਲ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ, ਜ਼ਿਲ੍ਹਾ ਤਰਨ ਤਾਰਨ ਵਿਖੇ ੨੫ ਸਤੰਬਰ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੭੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

# ਪਾਵਨ ਬਾਣੀ 'ਪਟੀ' ਇਕ ਸਾਹਿਤਕ ਅਤੇ ਧਾਰਮਿਕ ਅਧਿਐਨ

*-ਡਾ. ਹਰਨਾਮ ਸਿੰਘ ਸ਼ਾਨ**

'ਪਟੀ' ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਇਕ ਸੁੰਦਰ ਨਮੂਨਾ ਹੈ ਜੋ ਉਨ੍ਹਾਂ ਨੇ ਆਪਣੇ ਸਮੇਂ ਪ੍ਰਚਲਿਤ ਤੇ ਲੋਕਪ੍ਰਿਅ ਕਾਵਿ-ਰੂਪਾਂ ਦੇ ਆਧਾਰ 'ਤੇ ਰਚੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੁਖਾਰੀ ਰਾਗ ਵਾਲੇ ਭਾਗ ਵਿਚ ਸੰਕਲਿਤ 'ਬਾਰਹ ਮਾਹਾ' ਜਿਵੇਂ ਉਦੋਂ ਦੀ ਹਿੰਦੁਸਤਾਨੀ ਕਾਵਿ-ਪਰੰਪਰਾ ਦੇ ਇਕ ਅਜਿਹੇ ਪ੍ਰਸਿੱਧ ਕਾਵਿ-ਰੂਪ, ਬਾਰਾਮਾਸ ਦਾ ਧਾਰਨੀ ਹੈ ਤਿਵੇਂ ਇਹ ਪਾਵਨ ਬਾਣੀ 'ਬਾਵਨੀ', 'ਚੌਤੀਸਾ' ਤੇ 'ਸੀਹਰਫ਼ੀਂ' ਆਦਿ ਦੀ ਕਾਵਿ-ਪਿਰਤ ਨੂੰ ਅਪਣਾਉਂਦਿਆਂ ਰਚੀ ਗਈ ਹੈ। ਜਿਵੇਂ ਉਕਤ ਬਾਰਾਂਮਾਹ ਪੰਜਾਬੀ ਦਾ ਇਕ ਸੁਤੰਤਰ ਤੇ ਲੋਕ-ਪ੍ਰਵਾਨਿਤ ਕਾਵਿ-ਰੂਪ ਹੈ ਤਿਵੇਂ ਇਹ ਪਾਵਨ ਬਾਣੀ 'ਪਟੀ' ਵੀ ਇਸ ਦੀ ਇਕ ਵਿਸ਼ੇਸ਼ ਤੇ ਵਿਲੱਖਣ ਕਾਵਿ-ਵੰਨਗੀ ਹੈ ਅਤੇ ਪੰਜਾਬੀ ਸਾਹਿਤ-ਭੰਡਾਰ ਵਿਚ ਇਹ ਦੋਵੇਂ ਰੂਪ ਪਹਿਲਾਂ-ਪਹਿਲ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਹੀ ਸ਼ਾਮਲ ਕੀਤੇ ਹੋਏ ਹਨ।

ਜਿੱਥੋਂ ਤਕ ਇਸ ਕਾਵਿ-ਰੂਪ ਦੇ ਇਸ ਸਿਰਲੇਖ ਦਾ ਸੰਬੰਧ ਹੈ, ਇਹ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਹੋਰ ਅਛੂਤੀ ਦੇਣ ਹੈ। ਇਸ ਦਾ ਇਹ ਨਾਂ ਉਨ੍ਹਾਂ ਦਾ ਹੀ ਰੱਖਿਆ ਹੋਇਆ ਹੈ ਅਤੇ ਇਸ ਨੂੰ ਲੱਕੜ ਦੀ ਉਸ ਪ੍ਰਚਲਿਤ ਤਖ਼ਤੀ ਜਾਂ ਫੱਟੀ ਦੇ ਪ੍ਰਚਲਿਤ ਨਾਂ ਤੋਂ ਲਿਆ ਹੋਇਆ ਹੈ ਜਿਸ ਉੱਤੇ ਪਾਂਧੇ ਜਾਂ ਅਧਿਆਪਕ ਵੱਲੋਂ ਪਾਏ ਹੋਏ ਪੂਰਨਿਆਂ ਦੀ ਸਹਾਇਤਾ ਨਾਲ ਬਾਲ ਵਿਦਿਆਰਥੀ ਸਿੱਖਣ, ਲਿਖਣ ਤੇ ਪੜ੍ਹਨ ਦਾ ਅਭਿਆਸ ਕਰਿਆ ਕਰਦੇ ਸਨ ਅਤੇ ਜਿਸ ਨੂੰ 'ਪਟੀ' ਆਖਿਆ ਜਾਂਦਾ ਸੀ। ਗੁਰੂ ਸਾਹਿਬ ਨੇ ਇਸ ਨੂੰ ਇਸੇ ਅਰਥ-ਭਾਵ ਵਿਚ ਆਪਣੀ ਇਕ ਹੋਰ ਅਜਿਹੀ ਮਨੋਹਰ ਰਚਨਾ, 'ਓਅੰਕਾਰ' ਵਿਚ ਇਉਂ ਵਰਤਿਆ ਹੋਇਆ ਹੈ:

*ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥* *(ਪੰਨਾ ੯੩੮)*

ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਆਪਣੀ ਇਸੇ ਰੂਪ ਦੀ ਧਾਰਨੀ ਉਸ ਪਾਵਨ ਬਾਣੀ ਦੇ ਸਿਰਲੇਖ ਲਈ ਇਹੋ ਸ਼ਬਦ ਵਰਤਿਆ ਸੀ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰ-ਅਧੀਨ ਪਾਵਨ ਬਾਣੀ ਦੇ ਐਨ ਬਾਅਦ ਸੰਕਲਿਤ ਹੈ। ਉਨ੍ਹਾਂ ਨੇ ਤਾਂ ਇਸ ਨੂੰ ਲਘੁਤਾ ਰੂਪ ਵਿਚ ਵੀ ਇਉਂ ਵਰਤਿਆ ਹੋਇਆ ਹੈ:

*ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ॥* *(ਪੰਨਾ ੧੧੩੩)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਕਾਵਿ-ਰੂਪ ਰਾਹੀਂ ਪੰਜਾਬੀ ਦੀ ਆਪੇ

**ਗੁਰਪੁਰਵਾਸੀ*

ਘੜੀ-ਸੰਵਾਰੀ ਸੁਦੇਸ਼ੀ ਵਰਣਮਾਲਾ ਦੇ ਅੱਖਰ-ਕ੍ਰਮ ਅਨੁਸਾਰ ਇਹ ਕਾਵਿ-ਮਈ ਕਿਰਤ ਰਚਣ ਦੀ ਇਉਂ ਪਹਿਲ ਕੀਤੀ ਹੈ। ਇਸ ਵਿਚ ਭਾਵੇਂ ਇਸ ਦੇ ਸਾਰੇ ਪੈਂਤੀ ਅੱਖਰ ਵਰਤੇ ਹੋਏ ਹਨ ਜਿਨ੍ਹਾਂ ਵਿਚ ਇਸ ਦਾ ਵਿਸ਼ੇਸ਼ ਅੱਖਰ 'ੜ' ਵੀ ਸ਼ਾਮਲ ਹੈ। ਇਸੇ ਕਰਕੇ ਇਸ ਕਾਵਿ-ਰੂਪ ਦਾ ਨਾਂ ਮਗਰੋਂ 'ਪੈਂਤੀ' ਜਾਂ 'ਪੈਂਤੀ ਅੱਖਰੀ' ਵੀ ਪੈ ਗਿਆ ਸੀ। ਇਸ ਦੀ ਤਰਤੀਬ ਵਰਤਮਾਨ 'ਵਰਣਮਾਲਾ' ਅਰਥਾਤ ਗੁਰਮੁਖੀ ਲਿਪੀ ਤੋਂ ਇਸ ਗੱਲੋਂ ਫ਼ਰਕੀਵੀਂ ਹੈ ਕਿ ਇਹ 'ਸ' ਨਾਂ ਦੇ ਵਿਅੰਜਨ ਤੋਂ ਅਰੰਭਿਤ ਹੈ ਜਦ ਕਿ ਵਰਤਮਾਨ ਲਿਪੀ 'ੳ' ਨਾਂ ਦੇ ਉਸ ਸਵਰ ਤੋਂ ਸ਼ੁਰੂ ਕੀਤੀ ਹੋਈ ਹੈ ਜਿਸ ਨੇ ਇਸ ਦੇ ਤੀਜੇ ਪਦੇ ਦਾ ਮੁੱਢ ਬੰਨ੍ਹਿਆ ਹੋਇਆ ਹੈ। ਕੁਝ ਅੱਖਰਾਂ ਦਾ ਸਰੂਪ ਤੇ ਉਚਾਰਨ ਵੀ ਵਖਰੀਵਾਂ ਹੈ, ਜਿਵੇਂ ਵਰਤਮਾਨ 'ਈੜੀ' ਦਾ ਉਚਾਰਨੀ ਰੂਪ 'ਈਵੜੀ' (ਪਦ ਨੰ. ੨) ਤੇ 'ਆਇਆ' ਦਾ 'ਆਇੜੈ' (ਪਦ ਨੰ. ੩੫) ਅੰਕਿਤ ਹੈ।

ਪਰੰਤੂ ਇਸ ਵਿਚ ਸੰਚਿਤ ਅੱਖਰਾਂ ਦੀ ਗਿਣਤੀ, ਸਰੂਪ, ਕ੍ਰਮ ਤੇ ਉਚਾਰਨ ਸੌ ਵਿਸਵੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਮਹਾਨ ਦੇਣ ਹੈ ਅਤੇ ਇਹ ਕੁਝ ਉਨ੍ਹਾਂ ਦੀ ਇਸ ਪਾਵਨ ਬਾਣੀ ਤੋਂ ਪਹਿਲਾਂ ਕਿਸੇ ਵੀ ਹੋਰ ਕਿਰਤ ਵਿਚ ਪ੍ਰਾਪਤ ਨਹੀਂ। ਇਸ ਦੇ ਕ੍ਰਮ ਵਿਚ ਮਗਰੋਂ ਹੋਈ ਤਬਦੀਲੀ ਉਨ੍ਹਾਂ ਦੇ ਉੱਤਰਾਧਿਕਾਰੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕੀਤੀ ਹੋਈ ਹੈ। ਉਨ੍ਹਾਂ ਨੇ ਇਸ ਵਿਚ ਸ਼ਾਮਲ ਤਿੰਨ ਸਵਰਾਂ 'ੳ', 'ਅ' ਤੇ 'ੲ' ਨੂੰ ਦੂਜੀ, ਤੀਜੀ ਤੇ ਪੈਂਤੀਵੀਂ ਥਾਉਂ ਚੁੱਕ ਕੇ ਇਸ ਦੇ ਵਿਅੰਜਨਾਂ ਦੇ ਅਰੰਭ ਵਿਚ ਕ੍ਰਮਬੱਧ ਕਰ ਦਿੱਤਾ ਸੀ। ਉਸੇ ਤਰ੍ਹਾਂ ਇਸ ਦੇ 'ਹ' ਅੱਖਰ ਨੂੰ ਇਸ ਦੀ ੩੪ਵੀਂ ਥਾਉਂ ਕੱਢ ਕੇ 'ਸ' ਤੋਂ ਬਾਅਦ ਪੰਜਵੀਂ ਥਾਂ 'ਤੇ ਟਿਕਾ ਦਿੱਤਾ ਸੀ ਅਤੇ ਇਉਂ ਗੁਰਬਾਣੀ ਤੇ ਗੁਰ-ਇਤਿਹਾਸ ਨੂੰ ਸ਼ੁੱਧ ਤੇ ਵਿਗਿਆਨਕ ਰੂਪ ਵਿਚ ਲਿਖੇ ਜਾਣ ਦੇ ਹੋਰ ਯੋਗ ਤੇ ਸਮਰੱਥ ਬਣਾ ਦਿੱਤਾ ਸੀ। ਇਸ ਦਾ ਨਾਂ 'ਗੁਰਮੁਖੀ' ਵੀ ਉਨ੍ਹਾਂ ਦੇ ਸਮੇਂ ਪ੍ਰਚਲਿਤ ਹੋਇਆ ਸੀ। ਨਾਲੇ ਗੁਰਬਾਣੀ ਤੇ ਗੁਰ-ਇਤਿਹਾਸ ਲਿਖਣ ਲਈ ਇਸ ਦੀ ਵੱਡੇ ਪੱਧਰ 'ਤੇ ਵਰਤੋਂ ਅਤੇ ਪ੍ਰਚਾਰ-ਪ੍ਰਸਾਰ ਵੀ ਉਦੋਂ ਹੀ ਸ਼ੁਰੂ ਹੋਇਆ ਸੀ। ਇਸ ਦੇ ਕੁਝ ਅੱਖਰਾਂ ਦੀ, ਕਿਸੇ-ਨਾ-ਕਿਸੇ ਰੂਪ ਵਿਚ ਪੂਰਵ ਹੋਂਦ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਪਰੰਤੂ ਹੁਣ ਤਕ ਉਪਲਬਧ ਸਮੱਗਰੀ ਤੇ ਜਾਣਕਾਰੀ ਨੂੰ ਮੁੱਖ ਰਖਦਿਆਂ, ਇਸ ਪਾਵਨ ਬਾਣੀ ਵਿਚ ਵਰਤੀ ਹੋਈ ਸੰਪੂਰਨ ਵਰਣਮਾਲਾ ਦੇ ਰੂਪ, ਕ੍ਰਮ ਤੇ ਉਚਾਰਨ ਨੂੰ ਅਜਿਹੇ ਰੰਦੇ-ਸੰਵਾਰੇ ਰੂਪ ਵਿਚ, ਲਿਖਤੀ ਤੌਰ 'ਤੇ ਇਕ ਸੰਪੂਰਨ ਰਚਨਾ ਲਈ, ਇਉਂ ਵਰਤਣ ਦੀ ਪਹਿਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਕੀਤੀ ਹੋਈ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਪਾਵਨ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੩੨ ਤੋਂ ੪੩੪ ਤਕ ਆਸਾ ਰਾਗ ਵਿਚ ਅੰਕਿਤ ਹੈ। ਇਸ ਵਿਚ ਉਨ੍ਹਾਂ ਦਾ ਸੰਦੇਸ਼ ਤੇ ਉਪਦੇਸ਼, ਸਿਧਾਂਤ ਤੇ ਸਿੱਖਿਆ ਇਨ੍ਹਾਂ ਅੱਖਰਾਂ ਦੀ ਵਰਤੋਂ ਆਸਰੇ ਜਾਂ ਉਨ੍ਹਾਂ ਪ੍ਰਥਾਏ ਕਾਨੀਬੰਦ ਹੈ। ਇਤਨੀ ਸੰਖੇਪ ਤੇ ਸੰਕੁਚਿਤ ਕਿਰਤ ਹੋਣ ਦੇ ਬਾਵਜੂਦ, ਇਹ

ਉਨ੍ਹਾਂ ਦੇ ਮੂਲ ਧਾਰਮਿਕ, ਦਾਰਸ਼ਨਿਕ ਤੇ ਅਧਿਆਤਮਕ ਸਿਧਾਂਤ ਪ੍ਰਸਤੁਤ ਕਰਨ ਵਿਚ ਸਫ਼ਲ ਅਤੇ ਸਾਰਥਕ ਹੈ। ਇਸ ਦਾ ਕੇਂਦਰੀ-ਭਾਵ ਇਸ ਦੇ ਦੋਤੁਕੀਏ ਰਹਾਉ ਵਿਚ ਇਉਂ ਸੂਚਿਤ ਹੈ:

*ਮਨ ਕਾਹੇ ਭੂਲੇ ਮੂੜ ਮਨਾ॥*
*ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥* *(ਪੰਨਾ ੪੩੨)*

ਅਰਥਾਤ, ਹੇ ਮਨ, ਹੇ ਮੂਰਖ ਮਨ! ਤੂੰ ਕਿਉਂ ਤੇ ਕਿਸ ਲਈ ਭੁੱਲਿਆ ਫਿਰਦਾ ਏਂ। ਇਸ ਲਈ ਕਿ ਤੂੰ ਆਪਣੇ ਆਪ ਨੂੰ ਬਹੁਤ ਪੜ੍ਹਿਆ-ਲਿਖਿਆ ਸਮਝ ਰਿਹਾ ਏਂ। ਚੇਤੇ ਰੱਖ, ਹੇ ਭਾਈ! ਜਦੋਂ ਤੂੰ ਕਰਮਾਂ ਦਾ ਲੇਖਾ ਚੁਕਾ ਦੇਵੇਂਗਾ ਤਦੋਂ ਤੂੰ ਪੜ੍ਹਿਆ-ਲਿਖਿਆ ਸਮਝਿਆ ਜਾਵੇਂਗਾ।

ਅਜਿਹੇ ਪਰਮਾਰਥਕ ਅਰਥਾਂ ਦੀ ਲਖਾਇਕ ਇਸ ਪਾਵਨ ਬਾਣੀ 'ਪਟੀ' ਦੇ ਸਾਰੇ ਸਵਰਾਂ ਤੇ ਵਿਅੰਜਨਾਂ ਵਿਚ ਉਨ੍ਹਾਂ ਦੇ ਕਈ ਸਿਧਾਂਤਾਂ ਤੇ ਸਿੱਖਿਆਵਾਂ ਨੂੰ, ਮਿਸਾਲ ਵਜੋਂ ਇਉਂ ਪ੍ਰਗਟਾਇਆ ਤੇ ਵਿਖਿਆਇਆ ਹੋਇਆ ਹੈ:

੧. ਸਾਰੀ ਸ੍ਰਿਸ਼ਟੀ ਦਾ ਸਿਰਜਣਹਾਰ, ਪਾਲਣਹਾਰ ਤੇ ਬਿਨਾਸਣਹਾਰ ਕੇਵਲ ਇੱਕੋ ਪਰਮਾਤਮਾ ਹੀ ਹੈ ਜੋ ਸਤਿ-ਸਰੂਪ, ਸਰਬ-ਵਿਆਪਕ ਅਤੇ ਸਰਬ-ਦਾਤਾਰ ਹੈ:

*- ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥*
*(ਪੰਨਾ ੪੩੨)*
*- ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ॥* *(ਪੰਨਾ ੪੩੩)*

੨. ਉਸ ਦੀ ਉਸਤਤ ਕਰਨ, ਉਸ ਦੀ ਸ਼ਰਨ ਧਾਰਨ, ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਅਤੇ ਸੱਚ ਦੀ ਕਮਾਈ ਤੇ ਨਿਸ਼ਕਾਮ ਸੇਵਾ ਕਰਨ ਨਾਲ ਸਹੀ ਗਿਆਨ, ਸੁਖ-ਅਨੰਦ ਤੇ ਮੁਕਤੀ ਪ੍ਰਾਪਤ ਹੋ ਸਕਦੀ ਹੈ:

*- ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨੀ ਸਚੁ ਕਮਾਇਆ॥* *(ਪੰਨਾ ੪੩੨)*
*- ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ॥*
*ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ॥* *(ਪੰਨਾ ੪੩੩)*
*- ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ॥* *(ਉਹੀ)*

੩. ਅਜਿਹੀ ਜੀਵਨ-ਜਾਚ ਦਾ ਧਾਰਨੀ ਮਨੁੱਖ ਸਮਦ੍ਰਿਸ਼ਟ ਹੁੰਦਾ ਹੈ ਅਤੇ ਸਾਰੇ ਮਨੁੱਖਾਂ ਨੂੰ ਇੱਕੋ ਪ੍ਰਭੂ ਦੀ ਉਤਪਤ ਤੇ ਉਸੇ ਦੀ ਜੋਤਿ ਤੋਂ ਪ੍ਰਜ੍ਵਲਤ ਜਾਣ ਕੇ ਬੁਰੇ ਭਲੇ ਨੂੰ ਸਮਾਨ ਸਮਝਦਾ ਹੈ :

*- ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ॥* *(ਪੰਨਾ ੪੩੨)*
*- ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ॥* *(ਉਹੀ)*

ਇਸ ਰਚਨਾ ਦੇ ਵਿਸ਼ੇ-ਵਸਤੂ ਦੀ ਸੁਰ ਆਸ਼ਾਵਾਦੀ ਹੈ ਅਤੇ ਇਹ ਮਨੁੱਖ ਨੂੰ ਝੂਰਨ ਤੇ ਪਸ਼ੇਮਾਨ ਹੋਣ ਤੋਂ ਹੋੜਦਿਆਂ ਇਸ ਗੱਲ ਦਾ ਯਕੀਨ ਦੁਆਉਂਦੀ ਹੈ ਕਿ ਜਿਸ

ਪ੍ਰਭੂ ਨੇ ਉਸ ਨੂੰ ਪੈਦਾ ਕੀਤਾ ਹੈ, ਉਸ ਦੀ ਪਾਲਣਾ-ਪੋਸ਼ਣਾ ਦਾ ਪ੍ਰਬੰਧ ਵੀ ਉਸ ਨੇ ਇਉਂ ਆਪੇ ਕੀਤਾ ਹੋਇਆ ਹੈ:

*ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ॥*
*ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ॥ (ਪੰਨਾ ੪੩੩)*

ਇਸੇ ਲਈ ਇਹ ਉਸ ਨੂੰ ਕੇਵਲ ਉਸੇ ਰਾਜ਼ਕ ਤੇ ਸਰਬ-ਦਾਤਾਰ ਪ੍ਰਭੂ ਨੂੰ ਹੀ ਚਿਤਾਰਨ ਅਤੇ ਉਸੇ ਦਾ ਨਾਮ ਧਿਆਉਣ ਤੇ ਉਸ ਦਾ ਲਾਭ ਕਮਾਉਣ ਲਈ ਇਉਂ ਹਲੂਣਦੀ ਹੈ:

*ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ॥*
*ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ ਅਨਦਿਨੁ ਲਾਹਾ ਹਰਿ ਨਾਮੁ ਲੀਆ॥*
*(ਪੰਨਾ ੪੩੪)*

ਇਸ ਦੇ ਨਾਲ ਹੀ ਇਹ ਉਸ ਨੂੰ ਆਪਣੀ ਕੁਣ-ਕਸਰ ਜਾਂ ਦੁੱਖ-ਤਕਲੀਫ਼ ਲਈ ਹੋਰਨਾਂ ਨੂੰ ਦੋਸ਼ੀ ਕਹਿਣ ਜਾਂ ਮੰਨਣ ਤੋਂ ਵੀ ਹੋੜਦੀ ਹੈ ਅਤੇ ਆਪਣੇ ਅਮਲ ਨੇਕ ਤੇ ਸਹੀ ਰੱਖਣ ਲਈ ਪ੍ਰੇਰਦੀ ਹੈ ਕਿਉਂਕਿ ਅੰਤ ਨਿਬੇੜਾ ਤਾਂ ਉਨ੍ਹਾਂ ਦੇ ਚੰਗੇ-ਮੰਦੇ ਹੋਣ ਉੱਤੇ ਹੀ ਨਿਰਭਰ ਹੈ:

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ (ਪੰਨਾ ੪੩੩)*

ਜਿੱਥੋਂ ਤਕ ਇਸ ਬਾਣੀ, ਭਾਵ 'ਪਟੀ' ਦੇ ਰੂਪ ਤੇ ਬਣਤ ਦਾ ਸਬੰਧ ਹੈ, ਇਹ ਉਪਰੋਕਤ 'ਰਹਾਉ' ਤੋਂ ਇਲਾਵਾ, ਦੋ-ਦੋ ਤੁਕਾਂ ਦੇ ੩੫ ਪਦਾਂ ਜਾਂ ਬੰਦਾਂ ਦੀ ਧਾਰਨੀ ਹੈ। ਇਨ੍ਹਾਂ ਦੀ ਬੰਦਸ਼ ਦੋਹਿਰੇ ਜਾਂ ਦਵੱਯੇ ਦੀ ਬਣਤ ਨਾਲ ਮੇਲ ਖਾਂਦੀ ਹੈ, ਪਰ ਇਹ ਉਨ੍ਹਾਂ ਦੀ ਮਾਤ੍ਰਿਕ ਕੈਦ ਤੋਂ ਮੁਕਤ ਹੈ। ਵਰਣਮਾਲਾ-ਆਧਾਰਿਤ ਹੋਣ ਦੇ ਬਾਵਜੂਦ ਇਸ ਦਾ ਬਿਆਨ ਸਰਲ, ਰਵਾਂ ਤੇ ਰਸਦਾਇਕ ਹੈ। ਗੁਰੂ ਸਾਹਿਬ ਨੇ ਇਸ ਨੂੰ ਸਮਾਪਣ ਲੱਗਿਆਂ, ਆਪਣੇ ਆਪ ਨੂੰ 'ਸ਼ਾਇਰ' ਭਾਵ ਕਵੀ, ਵਿਦਤ ਕਰਦਿਆਂ ਫ਼ੁਰਮਾਇਆ ਹੈ:

*ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥ (ਪੰਨਾ ੪੩੪)*

ਇਹ ਪਾਵਨ ਕਥਨ ਹੀ ਉਨ੍ਹਾਂ ਦੇ ਪ੍ਰਭੂ ਦੀ ਸਰਬ-ਸ਼ਕਤੀਮਾਨਤਾ ਵਿਚ ਅਟੱਲ ਵਿਸ਼ਵਾਸ, ਸਵੈ-ਚੇਤਨਤਾ, ਅਨੁਭਵੀ ਪ੍ਰੋੜ੍ਹਤਾ ਅਤੇ ਕਾਵਿ-ਪ੍ਰਤਿਭਾ ਦੀ ਵਿਕਸਤਾ ਦੀ ਭਰਪੂਰ ਸਾਖ ਭਰਦਾ ਹੈ।

ਇਸ ਬਾਣੀ ਦਾ ਬਿਆਨ ਭਾਵਪੂਰਤ ਤੇ ਅਲੰਕ੍ਰਿਤ ਹੈ। ਅਨੁਪ੍ਰਾਸ (alliteration) ਦੀ ਵਰਤੋਂ ਨੇ, ਮਿਸਾਲ ਵਜੋਂ, ਖ਼ੂਬ ਰੰਗ ਬੰਨ੍ਹਿਆ ਹੋਇਆ ਹੈ; ਜਿਵੇਂ ਇਸ ਦੀ ਇਹ ਪਹਿਲੀ ਤੁਕ ਹੀ ਤਿੰਨ ਸ਼ਬਦਾਂ ਤੋਂ ਸਿਵਾ ਸਾਰੀ ਅਨੁਪ੍ਰਾਂਸੀ ਹੈ:

*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥ (ਪੰਨਾ ੪੩੨)*

ਇਉਂ ਹੀ ਹੇਠਲੀ ਤੁਕ ਵਿਚ 'ਮਾ' ਧੁਨੀ ਦੀ ਅਜਿਹੀ ਸੁਘੜ ਵਰਤੋਂ ਨੇ ਇਸ ਦੀ ਆਭਾ ਤੇ ਭਾਵ-ਪੂਰਨਤਾ ਵਿਚ ਹੋਰ ਵਾਧਾ ਕੀਤਾ ਹੋਇਆ ਹੈ:

*ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ॥ (ਪੰਨਾ ੪੩੪)*

ਬੱਬੇ ਅੱਖਰ ਦੁਆਰਾ ਸ੍ਰਿਸ਼ਟੀ ਦੀ ਰਚਨਾ, ਇਸ ਦੇ ਸਿਰਜਣਹਾਰ ਤੇ ਉਸ ਦੇ ਪ੍ਰਬੰਧ ਆਦਿ ਨੂੰ ਕੇਵਲ ਦੋ ਤੁਕਾਂ ਵਿਚ ਹੀ ਚੌਪੜ ਦੀ ਖੇਡ ਰਾਹੀਂ ਇਉਂ ਬਿਆਨਣ ਤੇ ਮੂਰਤਿਆਉਣ ਵਿਚ ਤਾਂ ਮਾਨੋ ਕਮਾਲ ਕਰ ਦਿੱਤਾ ਹੈ:

*ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ॥*
*ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ॥ (ਪੰਨਾ ੪੩੩-੩੪)*

ਇਸ ਰਚਨਾ ਦੀਆਂ ਕਈ ਤੁਕਾਂ ਜਾਂ ਤੁਕਾਂਗ ਅਟੱਲ ਸੱਚਾਈਆਂ ਤੇ ਅਜਿਹੀ ਕਹਾਵਤੀ ਤੁਕ ਦੀਆਂ ਧਾਰਨੀ ਹਨ ਕਿ ਸਹਿਜੇ ਹੀ ਮੂੰਹ ਚੜ੍ਹ ਜਾਣ ਦੀ ਸਮਰੱਥਾ ਰੱਖਦੀਆਂ ਹਨ। ਉਦਾਹਰਨ ਵਜੋਂ:

- *ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ॥ (ਪੰਨਾ ੪੩੪)*
- *ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ॥ (ਉਹੀ)*
- *...ਜੋ ਕਿਛੁ ਕਰਣਾ ਸੁ ਕਰਿ ਰਹਿਆ॥ (ਉਹੀ)*

ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਦੀ ਰਚੀ ਹੋਈ ਹੋਣ ਦੇ ਬਾਵਜੂਦ ਇਸ ਬਾਣੀ ਦੀ ਬੋਲੀ ਦਾ ਮੁਹਾਵਰਾ ਵਰਤਮਾਨ ਪੰਜਾਬੀ ਨਾਲ ਮੇਲ ਖਾਂਦਾ ਹੈ। ਮਿਸਾਲ ਵਜੋਂ ਹੇਠ ਲਿਖੇ ਪਦ ਦੀ ਸ਼ਬਦਾਵਲੀ, ਮੇਰੀ ਜਾਚੇ, ਕਿਸੇ ਅਜੋਕੇ ਪੜ੍ਹੇ-ਲਿਖੇ ਪੰਜਾਬੀ ਨੂੰ ਔਖੀ ਜਾਂ ਓਪਰੀ ਨਹੀਂ ਜਾਪੇਗੀ:

*ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ॥*
*ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ॥ (ਪੰਨਾ ੪੩੩)*

ਉਂਵ ਇਸ ਵਿਚ ਕਿਤੇ-ਕਿਤੇ ਕਈ ਹੋਰ ਬੋਲੀਆਂ ਦੇ ਉਦੋਂ ਪ੍ਰਚਲਿਤ ਸ਼ਬਦ ਵੀ ਆਪਣੇ ਤੱਤਸਮ ਜਾਂ ਤਦਭਵ ਰੂਪ ਵਿਚ ਸਮੋਏ ਹੋਏ ਹਨ। ਜਿਵੇਂ ਪੁਰਤਗਾਲੀ ਦਾ ਸਾਬੂਣ (ਪਦ ਨੰ. ੫) ਅਰਬੀ-ਫ਼ਾਰਸੀ ਦੇ 'ਕਰਮ' (ਪਦ ਨੰ. ੧੦), ਅਮਰ (ਪਦ ਨੰ. ੩੩), ਰਿਜਕ (ਪਦ ਨੰ. ੧੨), ਖੁੰਦਕਾਰ (ਪਦ ਨੰ. ੬)। ਸੰਸਕ੍ਰਿਤ ਦੇ 'ਜਾਨ' (ਪਦ ਨੰ. ੧੦) ਗਯਾਨ ਭੋਂ ਅਤੇ 'ਟੰਚ' (ਪਦ ਨੰ. ੧੪) ਚੰਡ ਤੋਂ 'ਸ਼ਾਹੇ ਆਲਮ' (ਅਰਥਾਤ ਦੁਨੀਆਂ ਦਾ ਪਾਤਸ਼ਾਹ) ਵਰਗੀ ਫ਼ਾਰਸੀ ਤਰਕੀਬ ਵੀ ਪਦ ਪਦ ਨੰ. ੬ ਵਿਚ ਇਉਂ ਵਿਦਮਾਨ ਹੈ:

*ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥ (ਪੰਨਾ ੪੩੨)*

ਪਰਮਾਤਮਾ ਲਈ ਹਿੰਦੂਵੀ ਤੇ ਮੁਸਲਮਾਣੀ ਦੋਵੇਂ ਨਾਂ ਵਰਤੇ ਹੋਏ ਹਨ: ਜਿਵੇਂ

ਹਿੰਦੂਵੀ : ਪਰਮੇਸਰ (ਪਦ ਨੰ. ੨੪), ਵਾਸਦੇਵ (ਪਦ ਨੰ. ੩੨), ਗੋਬਿੰਦ (ਪਦ ਨੰ. ੭)।

ਮੁਸਲਮਾਣੀ : ਖੁੰਦਕਾਰ (ਖ਼ੁਦਾਵੰਦਗਾਰ ਲਈ, ਪਦ ਨੰ. ੬), ਸਾਹ ਆਲਮ (ਪਦ ਨੰ. ੬) 'ਭੈਣੇ', 'ਪ੍ਰਾਣੀ' ਤੇ 'ਰਾਇਆ' ਵਰਗੇ ਵਰਤੇ ਹੋਏ ਆਮ ਸੰਬੋਧਨਾਂ ਤੋਂ ਇਲਾਵਾ ਸ਼ੁਰੂ ਵਿਚ ਹੀ ਇਕ ਹੋਰ ਸੰਬੋਧਨ, 'ਬੀਰ' ਭਾਵ 'ਹੇ ਵੀਰ' ਦੀ ਹੇਠ ਵਰਣਿਤ ਵਰਤੋਂ ਬੜੀ ਰਸੀਲੀ ਤੇ ਅਨੂਠੀ ਜਾਪਦੀ ਹੈ:

*ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥* *(ਪੰਨਾ ੪੩੨)*

■

## ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਸੰਚਾਰ

ਇੰਚਾਰਜ, ਸਿੱਖ ਮਿਸ਼ਨ, ਹਰਿਆਣਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਅਗਸਤ ੨੦੧੯ ਵਿਚ ਹੇਠ ਲਿਖੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :-

| ਮਿਤੀ | ਸਥਾਨ | ਪ੍ਰਾਣੀ |
|---|---|---|
| ੬-੮-੨੦੧੯ | ਗੁਰਦੁਆਰਾ ਸ੍ਰੀ ਪੰਜੋਖਰਾ ਸਾਹਿਬ, ਪਾਤਸ਼ਾਹੀ ਅੱਠਵੀਂ, ਅੰਬਾਲਾ | ੮੮ |
| ੨੬-੮-੨੦੧੯ | ਗੁਰਦੁਆਰਾ ਸਾਹਿਬ, ਪਿੰਡ ਨਲਵੀ ਜ਼ਿਲ੍ਹਾ ਕੁਰੂਕਸ਼ੇਤਰ | ੨੦ |
| ੨੬-੮-੨੦੧੯ | ਗੁਰਦੁਆਰਾ ਸਾਹਿਬ ਬਾਦਸ਼ਾਹੀ ਬਾਗ, ਅੰਬਾਲਾ ਸ਼ਹਿਰ | ੧੧ |

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ

*-ਬੀਬੀ ਪ੍ਰਕਾਸ਼ ਕੌਰ**

ਧਰਮ ਦੇ ਰੱਖਿਅਕ, ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਾਵਨ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲਾ ੯ ਦੇ ਸਿਰਲੇਖ ਹੇਠ ਦਰਜ ਹੈ। ਉਨ੍ਹਾਂ ਦੀ ਬਾਣੀ ੫੯ ਸ਼ਬਦਾਂ ਦੇ ਰੂਪ ਵਿਚ ੧੫ ਰਾਗਾਂ ਵਿਚ ਤੇ ਇਨ੍ਹਾਂ ਸ਼ਬਦਾਂ ਤੋਂ ਇਲਾਵਾ ਸੁਤੰਤਰ ਰੂਪ ਵਿਚ ੫੭ ਸਲੋਕ 'ਸਲੋਕ ਵਾਰਾਂ ਤੇ ਵਧੀਕ' ਤੋਂ ਬਾਅਦ ਵਿਚ ਦਰਜ ਹਨ। ਗੁਰੂ ਸਾਹਿਬ ਜੀ ਦੀ ਬਾਣੀ ਅਨੰਤ ਗੁਣਾਂ ਨਾਲ ਭਰਪੂਰ ਹੈ। ਇਸ ਵਿਚ ਮਨੁੱਖਤਾ, ਭਾਈਚਾਰਾ, ਆਤਮਿਕ ਗਿਆਨ ਤੇ ਵੈਰਾਗ ਦਾ ਸੁਨੇਹਾ ਮਿਲਦਾ ਹੈ। ਗੁਰੂ ਸਾਹਿਬ ਜੀ ਨੇ ਬਾਣੀ ਵਿਚ ਵੱਖ-ਵੱਖ ਪਹਿਲੂਆਂ ਨੂੰ ਉਪਦੇਸ਼ਾਂ ਰਾਹੀਂ ਮਨੁੱਖੀ ਮਨ ਨੂੰ ਜਾਗਰੂਕ ਕੀਤਾ ਹੈ।

ਗੁਰੂ ਸਾਹਿਬ ਜੀ ਨੇ ਆਪਣੀ ਬਾਣੀ ਵਿਚ ਜਗਤ ਦੀ ਨਾਸ਼ਮਾਨਤਾ ਦਾ ਕਈ ਵਾਰੀ ਬਿਆਨ ਕੀਤਾ ਹੈ। ਉਹ ਸਮਝਾਉਂਦੇ ਹਨ ਕਿ ਇਹ ਸਰੀਰ ਸਦਾ ਥਿਰ ਰਹਿਣ ਵਾਲਾ ਨਹੀਂ। ਜਿਸ ਤਰ੍ਹਾਂ ਮਨੁੱਖ ਨੀਂਦ ਦੀ ਹਾਲਤ ਵਿਚ ਸੁਪਨੇ ਨੂੰ ਅਸਲ ਵਾਪਰ ਰਹੀ ਗੱਲ ਸਮਝਦਾ ਹੈ, ਜਿਵੇਂ ਬੱਦਲ ਦੀ ਛਾਂ ਬਹੁਤਾ ਚਿਰ ਨਹੀਂ ਠਹਿਰਦੀ; ਉਸੇ ਤਰ੍ਹਾਂ ਜਗਤ ਵਿਚ ਜੋ ਕੁਝ ਦਿਸ ਰਿਹਾ ਹੈ ਇਹ ਸਭ ਕੁਝ ਆਪਣੇ ਆਪਣੇ ਸਮੇਂ ਨਾਲ ਨਾਸ਼ ਹੋ ਜਾਂਦਾ ਹੈ। ਸਾਨੂੰ ਜਗਤ ਵਿਚ ਲਿਪਤ ਨਹੀਂ ਰਹਿਣਾ ਚਾਹੀਦਾ। ਪਰਮਾਤਮਾ ਦੀ ਸ਼ਰਨ ਵਿਚ ਪੈਣਾ ਚਾਹੀਦਾ ਹੈ:

*ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ॥*
*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥*
*ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ॥ (ਪੰਨਾ ੨੧੯)*

ਗੁਰੂ ਸਾਹਿਬ ਆਪਣੀ ਬਾਣੀ ਵਿਚ ਮਨੁੱਖ ਨੂੰ ਮੌਤ ਦੀ ਯਾਦ ਦਿਵਾਉਂਦੇ ਹੋਏ ਫੁਰਮਾਉਂਦੇ ਹਨ ਕਿ ਮੌਤ ਇਕ ਅਟੱਲ ਸਚਾਈ ਹੈ, ਜੋ ਵੀ ਉਪਜਿਆ ਹੈ ਉਸ ਨੇ ਆਖਰਕਾਰ ਬਿਨਸਣਾ ਹੈ। ਕੇਵਲ ਇੱਕੋ ਇਕ ਪਰਮਾਤਮਾ ਹੀ ਕਾਲ ਤੋਂ ਰਹਿਤ ਹੈ। ਗੁਰੂ ਸਾਹਿਬ ਅਟੱਲ ਸਚਾਈ ਪ੍ਰਤੀ ਫੁਰਮਾਨ ਕਰਦੇ ਹਨ:

*ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥*
*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥ (ਪੰਨਾ ੧੪੨੯)*

ਗੁਰੂ ਸਾਹਿਬ ਜੀ ਅਨੁਸਾਰ ਸੰਸਾਰਿਕ ਰਿਸ਼ਤੇ-ਨਾਤੇ ਜਿਵੇਂ ਕਿ ਮਾਤਾ-ਪਿਤਾ, ਪੁੱਤਰ, ਭਾਈ ਅਤੇ ਪਤਨੀ ਆਦਿ ਦੇ ਰਿਸ਼ਤਿਆਂ ਦੀ ਉਮਰ ਬਹੁਤ ਥੋੜ੍ਹੀ ਹੈ ਤੇ ਸਰੀਰ

*੮੬, ਟੈਗੋਰ ਨਗਰ, ਜਲੰਧਰ-੧੪੪੦੦੧, ਮੋ: ੯੮੮੮੧-੮੬੦੮੬

ਤਿਆਗਣ ਉਪਰੰਤ ਕੋਈ ਵੀ ਸਾਥ ਨਹੀਂ ਨਿੱਭਦਾ। ਜਦੋਂ ਮਨੁੱਖਾ ਦੇਹੀ ਵਿੱਚੋਂ ਜਿੰਦ ਨਿਕਲ ਜਾਂਦੀ ਹੈ ਤਾਂ ਕੋਈ ਵੀ ਅੱਧੀ ਘੜੀ ਵੀ ਘਰ ਵਿਚ ਨਹੀਂ ਰੱਖਦਾ, ਜਲਦੀ ਹੀ ਬਾਹਰ ਕੱਢਣ ਦੀਆਂ ਤਿਆਰੀਆਂ ਕੀਤੀਆਂ ਜਾਂਦੀਆਂ ਹਨ:

*ਸਭ ਕਿਛੁ ਜੀਵਤ ਕੋ ਬਿਵਹਾਰ॥*
*ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ॥੧॥ਰਹਾਉ॥*
*ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ॥*
*ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ॥* *(ਪੰਨਾ ੫੩੬)*

ਗੁਰੂ ਸਾਹਿਬ ਫੁਰਮਾਨ ਕਰਦੇ ਹਨ ਕਿ, ਹੇ ਭਾਈ! ਪਰਮਾਤਮਾ ਤੋਂ ਬਿਨਾ ਤੇਰਾ ਕੋਈ ਵੀ ਸਹਾਇਤਾ ਕਰਨ ਵਾਲਾ ਨਹੀਂ। ਨਾ ਮਾਂ, ਨਾ ਪਿਉ, ਨਾ ਭਾਈ, ਨਾ ਪੁੱਤਰ, ਨਾ ਪਤਨੀ ਆਦਿ। ਗੁਰੂ ਜੀ ਫੁਰਮਾਉਂਦੇ ਹਨ ਕਿ ਸੁਖ ਵਿਚ ਤਾਂ ਸਾਰੇ ਨੇੜੇ-ਤੇੜੇ ਹੁੰਦੇ ਹਨ, ਪਰ ਜਦੋਂ ਬਿਪਤਾ ਪੈਂਦੀ ਹੈ ਤਾਂ ਸਾਰੇ ਸਾਥ ਛੱਡ ਜਾਂਦੇ ਹਨ, ਫਿਰ ਕੋਈ ਨੇੜੇ ਨਹੀਂ ਢੁਕਦਾ। ਸਾਰਾ ਸੰਸਾਰ ਆਪਣੇ ਸੁਖ ਨਾਲ ਬੱਝਾ ਹੋਇਆ ਹੈ। ਕੋਈ ਵੀ ਤੋੜ ਤਕ ਸਾਥ ਨਿਭਾਉਣ ਵਾਲਾ ਸਾਥੀ ਨਹੀਂ। ਗੁਰੂ ਜੀ ਦਾ ਫੁਰਮਾਨ ਹੈ:

*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*
*ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥* *(ਪੰਨਾ ੬੩੪)*

ਮਨੁੱਖਾ ਜਨਮ ਵਿਚ ਅਕਾਲ ਪੁਰਖ ਦਾ ਨਾਮ ਹੀ ਅਸਲ ਖ਼ਜ਼ਾਨਾ ਹੈ; ਜੋ ਮਨੁੱਖ ਦੇ ਨਾਲ ਜਾਂਦਾ ਹੈ। ਮਨੁੱਖ ਦਾ ਆਚਰਨ ਉੱਚਾ ਹੁੰਦਾ ਹੈ, ਉਹ ਭੈੜੇ ਕਰਮ ਨਹੀਂ ਕਰਦਾ। ਮਨੁੱਖ ਜਿਹੋ ਜਿਹੇ ਕਰਮ ਕਰਦਾ ਹੈ; ਉਸ ਨੂੰ ਉਹੋ ਜਿਹਾ ਫ਼ਲ ਮਿਲਦਾ ਹੈ। ਉਸ ਨੂੰ ਆਪਣੇ ਕਰਮਾਂ ਦਾ ਲੇਖਾ ਆਪ ਹੀ ਦੇਣਾ ਪੈਂਦਾ ਹੈ। ਕੋਈ ਵੀ ਖ਼ਜ਼ਾਨਾ ਮਨੁੱਖ ਦੀ ਇਸ ਤਰ੍ਹਾਂ ਦੀ ਸਹਾਇਤਾ ਨਹੀਂ ਕਰ ਸਕਦਾ। ਅਨੇਕ ਸਕੇ-ਸੰਬੰਧੀ ਹੋਣ, ਪਰ ਕੋਈ ਵੀ ਮਦਦਗਾਰ ਨਹੀਂ ਬਣਦਾ। ਜਿਵੇਂ ਰੇਤ ਦੀ ਉਸਾਰੀ ਹੋਈ ਕੰਧ ਚਾਰ ਦਿਨ ਵੀ ਨਹੀਂ ਟਿਕਦੀ, ਤਿਵੇਂ ਹੀ ਮਾਇਆ ਦੇ ਸੁਖ ਵੀ ਰੇਤ ਦੀ ਕੰਧ ਵਰਗੇ ਹੀ ਹਨ। ਇਨ੍ਹਾਂ ਸੁਖਾਂ ਵਿਚ ਮਸਤ ਹੋ ਕੇ ਜੀਵਨ ਨੂੰ ਵਿਅਰਥ ਕਰ ਰਹੇ ਮਨੁੱਖ ਨੂੰ ਗੁਰੂ ਸਾਹਿਬ ਜਾਗਰੂਕ ਕਰ ਰਹੇ ਹਨ ਕਿ, ਹੇ ਭਾਈ! ਸਾਰਾ ਸੰਸਾਰ ਸੁਪਨੇ ਵਰਗਾ ਹੈ। ਇਸ ਜਗਤ ਨੂੰ ਸੁਪਨੇ ਵਾਂਗ ਸਮਝ। ਇਹ ਜਗਤ ਇਕ ਛਿਨ ਵਿਚ ਹੀ ਨਸ਼ਟ ਹੋ ਜਾਂਦਾ ਹੈ। ਪਰਮਾਤਮਾ ਹੀ ਸਦਾ ਅੰਗ-ਸੰਗ ਵੱਸਦਾ ਹੈ। ਪ੍ਰਭੂ ਦੇ ਪਿਆਰ ਵਿਚ ਉਸ ਦਾ ਨਾਮ-ਸਿਮਰਨ ਕਰਿਆ ਕਰ। ਅਜੇ ਵੀ ਤੇਰਾ ਕੁਝ ਨਹੀਂ ਵਿਗੜਿਆ, ਬਾਕੀ ਦਾ ਸਮਾਂ ਅਕਾਲ ਪੁਰਖ ਦੇ ਨਾਮ-ਸਿਮਰਨ ਵਿਚ ਗੁਜ਼ਾਰ:

*ਰੇ ਨਰ ਇਹ ਸਾਚੀ ਜੀਅ ਧਾਰਿ॥*
*ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥੧॥ਰਹਾਉ॥*
*ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥*

*ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥੧॥*
*ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ॥*
*ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ॥ (ਪੰਨਾ ੬੩੩)*

ਗੁਰੂ ਸਾਹਿਬ ਜੀ ਨੇ ਆਪਣੀ ਪਾਵਨ ਬਾਣੀ ਵਿਚ ਪਰਮਾਤਮਾ ਨੂੰ ਕਈ ਨਾਵਾਂ ਨਾਲ ਜਿਵੇਂ ਕਿ— ਬ੍ਰਹਮ, ਗੋਬਿੰਦ, ਰਾਮ, ਭਗਵਾਨ, ਦੀਨਾ ਨਾਥ, ਹਰੀ ਮੁਰਾਰੀ ਆਦਿ ਕਰ ਕੇ ਸੰਬੋਧਿਤ ਕੀਤਾ ਹੈ। ਆਪ ਜੀ ਨੇ ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਅਤਿ ਸੁੰਦਰ ਚਿਤਰਨ ਕਰਦਿਆਂ ਕਿਹਾ ਹੈ ਕਿ, ਜਿਵੇਂ ਫੁੱਲਾਂ ਵਿਚ ਸੁਗੰਧ ਵਿਦਮਾਨ ਰਹਿੰਦੀ ਹੈ ਅਤੇ ਸ਼ੀਸ਼ੇ ਵਿਚ ਛਾਇਆ ਮੌਜੂਦ ਹੁੰਦੀ ਹੈ; ਉਸੇ ਤਰ੍ਹਾਂ ਹੀ ਪਰਮਾਤਮਾ ਸਾਰੇ ਜੀਵਾਂ ਦੇ ਅੰਦਰ ਇਕ ਰਸ ਵਸਦਾ ਹੈ। ਇਸ ਲਈ ਉਸ ਨੂੰ ਜੰਗਲਾਂ ਵਿਚ ਲੱਭਣ ਦੀ ਲੋੜ ਨਹੀਂ, ਸਗੋਂ ਆਪਣੇ ਹਿਰਦੇ ਵਿੱਚੋਂ ਹੀ ਲੱਭੋ:

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥ (ਪੰਨਾ ੬੮੪)*

ਗੁਰੂ ਸਾਹਿਬ ਜੀ ਮਨੁੱਖ ਨੂੰ ਸੁਚੇਤ ਕਰਦੇ ਹਨ ਕਿ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਭੈੜੇ ਮਨੁੱਖ ਦੀ ਸੰਗਤ ਵਾਂਗ ਨੁਕਸਾਨ ਕਰਦੇ ਹਨ। ਇਨ੍ਹਾਂ ਨੂੰ ਤਿਆਗਣ ਦਾ ਯਤਨ ਕਰਨਾ ਚਾਹੀਦਾ ਹੈ:

*ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥ (ਪੰਨਾ ੨੧੯)*

ਗੁਰੂ ਸਾਹਿਬ ਮਨੁੱਖੀ ਮਨ ਦੀ ਦਸ਼ਾ ਨੂੰ ਸਮਝਾਉਂਦੇ ਹੋਏ ਫੁਰਮਾਨ ਕਰਦੇ ਹਨ ਕਿ, ਮੈਂ ਇਸ ਮਨੁੱਖੀ ਮਨ ਦੀ ਭੈੜੀ ਹਾਲਤ ਕਿਸ ਨੂੰ ਦੱਸਾਂ? ਲੋਭ ਵਿਚ ਫਸਿਆ ਹੋਇਆ ਇਹ ਮਨ ਦਸੀਂ ਪਾਸੀਂ ਦੌੜਦਾ ਫਿਰਦਾ ਹੈ। ਇਸ ਨੂੰ ਧਨ ਜੋੜਨ ਦੀ ਲਾਲਸਾ ਚਿੰਬੜੀ ਰਹਿੰਦੀ ਹੈ। ਇਹ ਮਨ ਸੁਖ ਹਾਸਲ ਕਰਨ ਵਾਸਤੇ ਹਰ ਇਕ ਦੀ ਖ਼ੁਸ਼ਾਮਦ ਕਰਦਾ ਰਹਿੰਦਾ ਹੈ ਤੇ ਸੁਖ ਦੀ ਥਾਂ ਸਗੋਂ ਦੁਖ ਸਹਾਰਦਾ ਹੈ। ਕੁੱਤੇ ਵਾਂਗ ਦਰ ਦਰ 'ਤੇ ਭਟਕਦਾ ਹੈ, ਇਸ ਨੂੰ ਪਰਮਾਤਮਾ ਦਾ ਭਜਨ ਕਰਨ ਦੀ ਕਦੇ ਵੀ ਸਮਝ ਨਹੀਂ ਪੈਂਦੀ:

*ਬਿਰਥਾ ਕਹਉ ਕਉਨ ਸਿਉ ਮਨ ਕੀ॥*
*ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਉ॥*
*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥*
*(ਪੰਨਾ ੪੧੧)*

ਗੁਰੂ ਸਾਹਿਬ ਇਸ ਮਨ ਨੂੰ ਵਾਰ-ਵਾਰ ਬਾਣੀ ਰਾਹੀਂ ਸਮਝਾਉਂਦੇ ਹਨ ਕਿ ਹਰ ਰੋਜ਼ ਉਮਰ ਘੱਟ ਰਹੀ ਹੈ:

*ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ॥* (ਪੰਨਾ ੧੪੨੭)

ਹੋਰ ਮਨ ਨੂੰ ਵੱਸ ਕਰਨ ਦਾ ਤੇ ਨਾਮ-ਸਿਮਰਨ ਦੇ ਮਾਰਗ 'ਤੇ ਤੁਰਨ ਦਾ ਤਰੀਕਾ ਵੀ ਦੱਸਦੇ ਹੋਏ ਫੁਰਮਾਉਂਦੇ ਹਨ ਕਿ ਰਸਨਾ ਨਾਲ ਪ੍ਰਭੂ ਦੇ ਗੁਣ ਗਾਓ ਤੇ ਕੰਨਾਂ ਨਾਲ ਸੁਣੋ:

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*
*ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥* (ਪੰਨਾ ੬੩੧)

ਗੁਰੂ ਸਾਹਿਬ ਜੀ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹਨ ਕਿ, ਹੇ ਭਾਈ ! ਪਰਮਾਤਮਾ ਦੇ ਨਾਮ ਨਾਲ ਸਾਂਝ ਪਾਈ ਰੱਖ। ਇਹ ਨਾਮ ਸਾਰੇ ਦੁਖਾਂ ਦਾ ਨਾਸ਼ ਕਰਨ ਵਾਲਾ ਹੈ ਇਸ ਨਾਮ ਨੂੰ ਸਿਮਰ ਕੇ ਅਜਾਮਲ ਵਿਕਾਰਾਂ ਤੋਂ ਹਟ ਗਿਆ, ਗਨਿਕਾ ਵਿਕਾਰਾਂ ਦੇ ਜਾਲ ਤੋਂ ਮੁਕਤ ਹੋ ਗਈ। ਜਦੋਂ ਗਜ ਨੇ ਅਕਾਲ ਪੁਰਖ ਦਾ ਨਾਮ ਉਚਾਰਿਆ ਤਾਂ ਉਸ ਦੀ ਬਿਪਤਾ ਦੂਰ ਹੋ ਗਈ ਤੇ ਉਹ ਤੇਂਦੂਏ ਦੀ ਜਕੜ ਤੋਂ ਮੁਕਤ ਹੋ ਗਿਆ। ਨਾਰਦ ਦੇ ਉਪਦੇਸ਼ ਨੂੰ ਸੁਣ ਕੇ ਧ੍ਰੂ ਨੇ ਪਰਮਾਤਮਾ ਦਾ ਨਾਮ ਸਿਮਰਿਆ ਤੇ ਸਦਾ ਲਈ ਅਮਰ ਹੋ ਗਿਆ:

*ਦੁਖ ਹਰਤਾ ਹਰਿ ਨਾਮੁ ਪਛਾਨੋ॥*
*ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ॥੧॥ਰਹਾਉ॥*
*ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ॥*
*ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ॥੧॥*
*ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ॥*
*ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ॥* (ਪੰਨਾ ੮੩੦)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਪਾਵਨ ਬਾਣੀ ਵਿਚ ਉਪਰੋਕਤ ਵਿਸ਼ਿਆਂ ਤੋਂ ਇਲਾਵਾ ਮਾਇਆ, ਨਿਰਭੈ, ਸਾਧ-ਸੰਗਤ, ਗੁਰੂ ਗਿਆਨ, ਸੁਖ ਦਾ ਸੰਕਲਪ, ਕਰਮ-ਕਾਂਡ, ਆਦਿ ਵਿਸ਼ਿਆਂ 'ਤੇ ਵੀ ਚਾਨਣਾ ਪਾ ਕੇ ਇਨ੍ਹਾਂ ਦੀ ਅਸਲੀਅਤ ਨੂੰ ਬਿਆਨਿਆ ਹੈ। ਗੁਰੂ ਸਾਹਿਬ ਜੀ ਦੀ ਬਾਣੀ ਨੂੰ ਪੂਰਨ ਤੌਰ 'ਤੇ ਬਿਆਨ ਕਰਨਾ ਸੂਰਜ ਨੂੰ ਦੀਵਾ ਦਿਖਾਉਣ ਦੇ ਬਰਾਬਰ ਹੈ। ਗੁਰੂ ਸਾਹਿਬ ਜੀ ਦੀ ਬਾਣੀ ਦੀ ਸਿੱਖਿਆ ਦਾ ਪ੍ਰਭਾਵ ਸਾਡੇ ਮਨਾ ਤੇ ਪਵੇ ਤੇ ਅਸੀਂ ਪਰਮਾਤਮਾ ਨਾਲ ਜੁੜ ਸਕੀਏ। ਗੁਰੂ ਸਾਹਿਬ ਜੀ ਦੀ ਬਾਣੀ ਵਿਚ ਸਾਡੇ ਜੀਵਨ ਦੀਆਂ ਸਾਰੀਆਂ ਸਮੱਸਿਆਵਾਂ ਨੂੰ ਬੜੇ ਸੁਚੱਜੇ ਢੰਗ ਨਾਲ ਦਰਸਾਅ ਕੇ ਉਸ ਅਕਾਲ ਪੁਰਖ ਦਾ ਰਾਹ ਦੱਸਣ ਦੀ ਪ੍ਰੇਰਨਾ ਕੀਤੀ ਗਈ ਹੈ।

■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ

*-ਡਾ. ਜਗਜੀਤ ਸਿੰਘ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਮਹਾਨ ਸ਼ਹਾਦਤ ਇਕ ਵੱਡਾ ਅਦੁੱਤੀ ਸ਼ਹੀਦੀ ਸਾਕਾ ਹੈ। ਐਸੀ ਘਟਨਾ ਦੀ ਉਦਾਹਰਨ ਮਨੁੱਖਤਾ ਦੇ ਇਤਿਹਾਸ ਵਿਚ ਜਾਂ ਧਰਮ ਦੀ ਅਜ਼ਾਦੀ ਦੇ ਸਮੁੱਚੇ ਇਤਿਹਾਸ ਵਿਚ ਮਿਲਣੀ ਕਠਿਨ ਹੈ ਜਦੋਂ ਕਿਸੇ ਦੂਜੇ ਧਰਮ ਦੇ ਪੈਰੋਕਾਰਾਂ ਉੱਪਰ ਬਣੇ ਧਰਮ-ਸੰਕਟ ਨੂੰ ਠੱਲ੍ਹ ਪਾਉਣ ਲਈ ਕਿਸੇ ਮਹਾਨ ਸ਼ਖ਼ਸੀਅਤ ਨੇ ਆਪਣਾ ਬਲੀਦਾਨ ਦਿੱਤਾ ਹੋਵੇ। ਇਸੇ ਲਈ ਆਪ ਜੀ ਨੂੰ 'ਗੁਰੂ ਤੇਗ ਬਹਾਦਰ, ਹਿੰਦ ਦੀ ਚਾਦਰ' ਕਹਿ ਕੇ ਯਾਦ ਕੀਤਾ ਜਾਂਦਾ ਹੈ।

ਆਪ ਜੀ ਦਾ ਪ੍ਰਕਾਸ਼ ਪਹਿਲੀ ਅਪ੍ਰੈਲ ਸੰਨ ੧੬੨੧ ਈ., ੫ ਵੈਸਾਖ, (ਵੈਸਾਖ ਵਦੀ ੫, ੧੬੭੮ ਬਿਕ੍ਰਮੀ) ਨੂੰ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਮਾਤਾ ਨਾਨਕੀ ਜੀ ਦੇ ਗ੍ਰਿਹ ਵਿਖੇ ਹੋਇਆ। ਆਪ ਪੰਜਾਂ ਭਰਾਵਾਂ ਵਿੱਚੋਂ ਸਭ ਤੋਂ ਛੋਟੇ ਸਨ। ਆਪ ਜੀ ਦਾ ਬਚਪਨ ਸ੍ਰੀ ਅੰਮ੍ਰਿਤਸਰ ਵਿਖੇ ਬੀਤਿਆ ਜਿੱਥੇ ਭਾਈ ਗੁਰਦਾਸ ਜੀ ਦੀ ਨਿਗਰਾਨੀ ਵਿਚ ਆਪ ਜੀ ਨੇ ਹਰ ਤਰ੍ਹਾਂ ਦੀ ਵਿੱਦਿਆ ਅਤੇ ਗੁਰਬਾਣੀ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਬਾਬਾ ਬੁੱਢਾ ਜੀ ਨੇ ਆਪ ਨੂੰ ਘੋੜਸਵਾਰੀ, ਨੇਜੇਬਾਜ਼ੀ ਅਤੇ ਸੂਰਮਗਤੀ ਦੇ ਕਈ ਕਰਤੱਵ ਸਿਖਾਏ। ਆਪ ਜੀ ਦੀ ਰਾਗ ਵਿੱਦਿਆ ਵਿਚ ਵਿਸ਼ੇਸ਼ ਰੁਚੀ ਸੀ ਅਤੇ ਆਪ ਕਾਫ਼ੀ ਸਮਾਂ ਪ੍ਰਭੂ-ਪਿਆਰ ਅਤੇ ਵੈਰਾਗ ਦੇ ਸ਼ਬਦ ਗਾਇਨ ਕਰਦੇ ਰਹਿੰਦੇ। ਆਪ ਜੀ ਦੀ ਸ਼ਾਦੀ ਬੀਬੀ ਗੁਜਰੀ ਜੀ ਨਾਲ ਹੋਈ ਜੋ ਲਖਨੌਰ ਦੇ ਰਹਿਣ ਵਾਲੇ ਸ੍ਰੀ ਲਾਲ ਚੰਦ ਅਤੇ ਮਾਤਾ ਬਿਸ਼ਨ ਕੌਰ ਦੀ ਸਪੁੱਤਰੀ ਸਨ ਜੋ ਕਰਤਾਰਪੁਰ ਜ਼ਿਲ੍ਹਾ ਜਲੰਧਰ ਵਿਖੇ ਰਹਿਣ ਲੱਗ ਪਏ ਸਨ।

ਸ਼ਾਹ ਜਹਾਨ ਦਿੱਲੀ ਦੇ ਤਖ਼ਤ 'ਤੇ ਬੈਠਿਆ। ਜਹਾਂਗੀਰ ਦੇ ਸਮੇਂ ਤੋਂ ਹੀ ਦਿੱਲੀ ਦਰਬਾਰ ਦਾ ਰੁਖ਼ ਗੁਰੂ-ਘਰ ਵੱਲ ਸੁਖਾਵਾਂ ਨਹੀਂ ਸੀ। ਨਤੀਜੇ ਵਜੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮੁਗ਼ਲਾਂ ਨਾਲ ਕਈ ਯੁੱਧ ਹੋਏ ਅਤੇ ਵਿਸ਼ੇਸ਼ ਤੌਰ 'ਤੇ ਕਰਤਾਰਪੁਰ ਦੇ ਯੁੱਧ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਬਹਾਦਰੀ ਦੇ ਜੌਹਰ ਵਿਖਾਏ। ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ੧੬੪੪ ਈ. ਵਿਚ ਜੋਤੀ-ਜੋਤਿ ਸਮਾਉਣ ਉਪਰੰਤ ਆਪ ਜੀ ਮਾਤਾ ਨਾਨਕੀ ਜੀ ਅਤੇ ਆਪਣੇ ਮਹਿਲ ਗੁਜਰੀ ਜੀ ਸਣੇ ਬਕਾਲੇ ਆ ਗਏ। ਇੱਥੇ ਇਕਾਂਤ ਵਿਚ ਰਹਿ ਕੇ ਆਪ ਜੀ ਵਧੇਰੇ ਸਮਾਂ ਭਗਤੀ ਵਿਚ ਲੀਨ ਰਹਿੰਦੇ ਪਰ ਗੁਰੂ-ਘਰ ਵਿਚ ਹੋ ਰਹੇ ਕਾਰਜਾਂ ਨਾਲ ਆਪ ਜੀ ਜੁੜੇ ਰਹੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਪਿੱਛੋਂ ਸੱਤਵੇਂ ਪਾਤਸ਼ਾਹ ਜੀ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਗੁਰਿਆਈ 'ਤੇ ਆਸੀਨ ਹੋਏ।

ਜਲਦੀ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ 'ਬਾਬਾ ਬਕਾਲੇ' ਦਾ ਐਲਾਨ ਕਰ ਕੇ ਜੋਤੀ-ਜੋਤਿ ਸਮਾ ਗਏ। ਇੱਥੇ ਆਪ ਜੀ ਨੂੰ ਮੱਖਣ ਸ਼ਾਹ ਲੁਬਾਣੇ ਨੇ 'ਗੁਰੂ ਲਾਧੋ ਰੇ,

*#੨੫/VII ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਮੋਹਾਲੀ-੧੬੦੦੬੧

ਗੁਰੂ ਲਾਧੋ ਰੇ' ਪੁਕਾਰ ਕੇ ਪ੍ਰਗਟ ਕੀਤਾ। ਧੀਰਮੱਲ ਅਤੇ ਸ਼ੀਹਾਂ ਮਸੰਦ ਦੇ ਵਿਰੋਧਾਂ ਨੂੰ ਆਪ ਜੀ ਨੇ ਸਹਿਣਸ਼ੀਲਤਾ ਨਾਲ ਨਜਿੱਠਿਆ। ੨੦ ਮਾਰਚ, ੧੬੬੫ ਈ. ਨੂੰ ਆਪ ਜੀ ਨੂੰ ਰਸਮੀ ਤੌਰ 'ਤੇ ਗੁਰਿਆਈ ਸੌਂਪੀ ਗਈ ਅਤੇ ਆਪ ਨੇ ਸਿੱਖ ਪੰਥ ਦੀ ਵਾਗਡੋਰ ਸੰਭਾਲੀ ਅਤੇ ਇਸ ਨੂੰ ਸਹੀ ਸੇਧ ਦੇਣ ਦੇ ਉਪਰਾਲੇ ਸ਼ੁਰੂ ਕਰ ਦਿੱਤੇ। ਗੁਰੂ ਜੀ ਨੇ ਮਸੰਦਾਂ ਰਾਹੀਂ ਅਤੇ ਹੁਕਮਨਾਮੇ ਜਾਰੀ ਕਰ ਕੇ ਦੂਰ-ਦੁਰਾਡੇ ਬੈਠੀਆਂ ਸਿੱਖ ਸੰਗਤਾਂ ਨਾਲ ਸੰਪਰਕ ਕਾਇਮ ਕੀਤਾ। ਆਪ ਨੇ ਪੰਜਾਬ ਦੇ ਮਾਝਾ, ਮਾਲਵਾ ਅਤੇ ਬਾਂਗਰ ਇਲਾਕਿਆਂ ਦਾ ਦੌਰਾ ਕਰ ਕੇ ਸਿੱਖ ਸੰਗਤ ਨੂੰ ਉਤਸ਼ਾਹ ਬਖ਼ਸ਼ਿਆ। ਮਈ ੧੬੬੫ ਵਿਚ ਆਪ ਬਿਲਾਸਪੁਰ ਗਏ। ਇੱਥੋਂ ਦੇ ਰਾਜਾ ਦੀਪ ਚੰਦ ਅਤੇ ਮਹਾਰਾਣੀ ਚੰਪਾ ਤੋਂ ਆਪ ਨੇ ਮਾਖੋਵਾਲ ਦੀ ਧਰਤੀ ਖ਼ਰੀਦੀ ਅਤੇ ਇੱਥੇ ਨਵੀਂ ਵਸੋਂ ਆਬਾਦ ਕੀਤੀ ਜਿਸ ਦਾ ਨਾਮ 'ਚੱਕ ਨਾਨਕੀ' ਰੱਖਿਆ। ਬਾਅਦ ਵਿਚ ਇਹ ਅਸਥਾਨ ਸ੍ਰੀ ਅਨੰਦਪੁਰ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੋਇਆ। ਗੁਰੂ ਕੀ ਸੰਗਤ ਨਾਲ ਨਿੱਜੀ ਸੰਪਰਕ ਕਰਨ ਲਈ ਆਪ ਨੇ ਯਾਤਰਾ ਕੀਤੀ। ਰੋਪੜ, ਬਨੂੜ, ਰਾਜਪੁਰਾ, ਬਹਾਦਰਗੜ੍ਹ, ਧਮਧਾਨ ਤੋਂ ਹੁੰਦੇ ਹੋਏ ਆਪ ਦਿੱਲੀ ਪੁੱਜੇ। ਇੱਥੋਂ ਮਥੁਰਾ, ਆਗਰਾ, ਈਟਾਹ, ਕਾਨ੍ਹਪੁਰ, ਫਤਿਹਪੁਰ, ਅਲਾਹਾਬਾਦ, ਮਿਰਜ਼ਾਪੁਰ ਅਤੇ ਬਨਾਰਸ ਦੀ ਸੰਗਤ ਨੂੰ ਦਰਸ਼ਨ ਦਿੱਤੇ। ਸਸਰਾਮ ਅਤੇ ਬੋਧ ਗਇਆ ਤੋਂ ਪਟਨੇ ਪੁੱਜੇ ਜਿੱਥੇ ਪਰਵਾਰ ਛੱਡ ਕੇ ਮੰਘੇਰ ਰਾਹੀਂ ਆਪ ਢਾਕਾ ਪੁੱਜੇ। ਇੱਥੇ ਆਪ ਜੀ ਨੂੰ ਖ਼ਬਰ ਮਿਲੀ ਕਿ ਪਟਨੇ ਵਿਖੇ ੧੬੬੬ ਈ. ਨੂੰ ਬਾਲ ਗੋਬਿੰਦ ਰਾਇ ਜੀ ਦਾ ਪ੍ਰਕਾਸ਼ ਹੋਇਆ ਹੈ।

ਢਾਕਾ ਵਿਖੇ ਆਪ ਜੀ ਦੇ ਦਰਸ਼ਨ ਕਰਨ ਆਂਬੇਰ ਦਾ ਰਾਜਾ ਰਾਮ ਸਿੰਘ ਆਇਆ ਜਿਸ ਨੂੰ ਔਰੰਗਜ਼ੇਬ ਨੇ ਆਸਾਮ ਦੇ ਔਹਮਾਂ ਨੂੰ ਕਾਬੂ ਕਰਨ ਲਈ ਭੇਜਿਆ ਸੀ। ਗੁਰੂ ਜੀ ਰਾਜਾ ਰਾਮ ਸਿੰਘ ਦੇ ਨਾਲ ਹੀ ਬ੍ਰਹਮਪੁੱਤਰ ਦਰਿਆ ਲੰਘ ਕੇ ਧੂਬੜੀ ਦੇ ਅਸਥਾਨ 'ਤੇ ਪੁੱਜੇ। ਇੱਥੇ ਆਪ ਜੀ ਨੇ ਰਾਜਾ ਰਾਮ ਸਿੰਘ ਅਤੇ ਔਹਮ ਰਾਜੇ ਚੱਕਰਧਵੱਜ ਵਿਚ ਸੁਲਹ ਕਰਵਾਈ ਜਿਸ ਦੀ ਯਾਦ ਵਿਚ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ। ਇੱਥੋਂ ਆਪ ਜੀ ਵਾਪਸ ਪਰਵਾਰ ਪਾਸ ਪਟਨਾ ਸਾਹਿਬ ਪੁੱਜੇ। ਪਰਵਾਰ ਨੂੰ ਸ੍ਰੀ ਅਨੰਦਪੁਰ ਸਾਹਿਬ ਜਾਣ ਦਾ ਆਦੇਸ਼ ਦੇ ਕੇ ਆਪ ਦਿੱਲੀ ਦੀ ਸੰਗਤ ਨੂੰ ਮਿਲੇ, ਫਿਰ ਆਪ ਮਾਲਵਾ ਹੁੰਦੇ ਹੋਏ ਵਾਪਸ ਚੱਕ ਨਾਨਕੀ ਪੁੱਜ ਗਏ। ਇਸ ਤਰ੍ਹਾਂ ਲੰਮੀਆਂ ਯਾਤਰਾਵਾਂ ਰਾਹੀਂ ਦੂਰ-ਦੁਰਾਡੇ ਦੀ ਸੰਗਤ ਨਾਲ ਮੇਲ-ਮਿਲਾਪ ਕਾਰਨ ਆਪ ਜੀ ਹਿੰਦੁਸਤਾਨ ਦੇ ਕਈ ਪ੍ਰਦੇਸਾਂ, ਸ਼ਹਿਰਾਂ ਅਤੇ ਕਸਬਿਆਂ ਵਿਚ ਧਾਰਮਿਕ ਰਹਿਨੁਮਾ ਵਜੋਂ ਉਜਾਗਰ ਹੋ ਗਏ। ਆਮ ਲੋਕ ਮੁਗ਼ਲ ਹਕੂਮਤ ਦੇ ਸਹਿਮ ਵਿਚ ਜੀਅ ਰਹੇ ਸਨ। ਵਿਸ਼ੇਸ਼ ਕਰਕੇ ਜਹਾਂਗੀਰ ਦੇ ਰਾਜ-ਕਾਲ ਤੋਂ ਪਰਜਾ ਨੂੰ ਜਬਰਨ ਮੁਸਲਮਾਨ ਬਣਾਉਣ ਦੀ ਪ੍ਰਕਿਰਿਆ ਜ਼ੋਰ ਪਕੜ ਰਹੀ ਸੀ। ਮੁਸਲਮਾਨ ਸ਼ਾਸਕਾਂ ਵਿਚ ਦੂਜੇ ਧਰਮਾਂ ਪ੍ਰਤੀ ਸਹਿਣਸ਼ੀਲਤਾ ਉੱਕਾ ਹੀ ਨਹੀਂ ਸੀ। ਉਹ ਹਰੇਕ ਨਾਗਰਿਕ ਨੂੰ ਮੁਸਲਮਾਨ ਬਣਾਉਣ ਲਈ ਹਰ ਤਰ੍ਹਾਂ ਦੀ ਸਖ਼ਤੀ ਅਤੇ ਜ਼ੁਲਮ ਕਰਨ ਤੋਂ ਵੀ ਸੰਕੋਚ ਨਹੀਂ ਸੀ ਕਰਦੇ। ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ੧੬੬੯ ਈ. ਵਿਚ ਗ਼ੈਰ ਮੁਸਲਮਾਨਾਂ ਉੱਪਰ ਮੁੜ ਜਜ਼ੀਆ (ਕਰ) ਲਾ ਦਿੱਤਾ। ਇਸ ਹੁਕਮ ਨੂੰ ਅਮਲੀ ਜਾਮਾ ਦੇਣ ਲਈ ਕਸ਼ਮੀਰ ਵਿਚ ਵਿਸ਼ੇਸ਼ ਤੌਰ 'ਤੇ ਸਖ਼ਤੀ ਵਰਤੀ ਗਈ। ਕਸ਼ਮੀਰ ਦੇ ਗਵਰਨਰ

ਇਫ਼ਤਖ਼ਾਰ ਖਾਨ (੧੬੭੧-੧੬੭੫) ਦੇ ਹੁਕਮ ਨਾਲ ਮੁਸਲਮਾਨ ਬਣਨ ਤੋਂ ਨਾਂਹ-ਨੁੱਕਰ ਕਰਨ ਵਾਲਿਆਂ ਨੂੰ ਬਹੁਤ ਦੁੱਖ ਅਤੇ ਤਸੀਹੇ ਦੇਣੇ ਸ਼ੁਰੂ ਕੀਤੇ ਗਏ। ਗ਼ਰੀਬ ਤੇ ਕਮਜ਼ੋਰ ਲੋਕਾਂ ਪਾਸ ਕੋਈ ਚਾਰਾ ਨਹੀਂ ਸੀ, ਉਹ ਮਜਬੂਰਨ ਮੁਸਲਮਾਨ ਬਣਨ ਲੱਗ ਪਏ। ਕਸ਼ਮੀਰ ਦੇ ਪੰਡਤ ਇਸ ਦਸ਼ਾ ਤੋਂ ਬਹੁਤ ਪ੍ਰੇਸ਼ਾਨ ਹੋਏ। ਉਨ੍ਹਾਂ ਨੇ ਇਸ ਮੁਸੀਬਤ ਤੋਂ ਬਚਣ ਲਈ ਸਲਾਹ-ਮਸ਼ਵਰਾ ਕੀਤਾ। ਆਖ਼ਰ ਬ੍ਰਾਹਮਣ ਵਰਗ ਦਾ ਇਕ ਜਥਾ ਮਟਨ ਦੇ ਵਾਸੀ ਕਿਰਪਾ ਰਾਮ ਦੀ ਅਗਵਾਈ ਵਿਚ ੨੫ ਮਈ, ੧੬੭੫ ਈ. ਨੂੰ ਚੱਕ ਨਾਨਕੀ (ਸ੍ਰੀ ਅਨੰਦਪੁਰ ਸਾਹਿਬ) ਪੁੱਜਿਆ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸਾਰੀ ਦੁੱਖ ਭਰੀ ਵਿਥਿਆ ਦੱਸੀ ਅਤੇ ਬਹੁੜੀ ਕਰਨ ਲਈ ਬੇਨਤੀ ਕੀਤੀ। ਕਿਰਪਾ ਰਾਮ ਤੋਂ ਦੁੱਖ ਭਰੀ ਵਾਰਤਾ ਸੁਣ ਕੇ ਗੁਰੂ ਮਹਾਰਾਜ ਗੰਭੀਰ ਹੋ ਗਏ ਅਤੇ ਸੋਚਣ ਲੱਗੇ ਕਿ ਇਸ ਜ਼ੁਲਮ ਨੂੰ ਕਿਵੇਂ ਠੱਲ੍ਹ ਪਾਈ ਜਾਵੇ? ਆਪ ਜੀ ਅੰਤਰ-ਧਿਆਨ ਹੋ ਕੇ ਸੋਚ ਹੀ ਰਹੇ ਸੀ ਕਿ ਹੋਣਹਾਰ ਬਾਲ ਗੋਬਿੰਦ ਰਾਇ ਜੀ, ਜਿਨ੍ਹਾਂ ਦੀ ਆਯੂ ਉਸ ਸਮੇਂ ੯ ਵਰ੍ਹੇ ਦੱਸੀ ਜਾਂਦੀ ਹੈ, ਪਿਤਾ-ਗੁਰੂ ਪਾਸ ਆ ਪਹੁੰਚੇ। ਪਿਤਾ ਜੀ ਨੂੰ ਗੰਭੀਰਤਾ ਦਾ ਕਾਰਨ ਪੁੱਛਿਆ। ਗੁਰੂ ਜੀ ਨੇ ਬਾਲ ਗੋਬਿੰਦ ਰਾਇ ਜੀ ਨੂੰ ਪਿਆਰ ਕੀਤਾ, ਪਾਸ ਬਿਠਾਇਆ ਅਤੇ ਕਸ਼ਮੀਰੀ ਪੰਡਤਾਂ ਦੀ ਦੁੱਖ-ਭਰੀ ਕਹਾਣੀ ਦੱਸੀ ਅਤੇ ਇਹ ਕਿਹਾ ਕਿ ਇਸ ਜ਼ੁਲਮ ਨੂੰ ਕਿਸੇ ਮਹਾਨ ਆਤਮਾ ਵਾਲੇ ਪੁਰਸ਼ ਦੀ ਕੁਰਬਾਨੀ ਹੀ ਰੋਕ ਸਕਦੀ ਹੈ। ਬਾਲ ਗੋਬਿੰਦ ਰਾਇ ਜੀ ਨੇ ਦ੍ਰਿੜ੍ਹਤਾ ਨਾਲ ਕਿਹਾ ਕਿ ਆਪ ਜੀ ਤੋਂ ਬਿਨਾਂ, ਮਹਾਨ ਆਤਮਾ ਹੋਰ ਕੌਣ ਹੋ ਸਕਦੀ ਹੈ? ਗੁਰੂ ਜੀ ਇਹ ਉੱਤਰ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਨੂੰ ਤਸੱਲੀ ਹੋ ਗਈ ਕਿ ਬਾਲ ਗੋਬਿੰਦ ਰਾਇ ਜੀ ਸਿੱਖ ਪੰਥ ਦੀ ਅਗਵਾਈ ਕਰਨ ਦੇ ਯੋਗ ਹੋ ਗਏ ਹਨ। ਉਨ੍ਹਾਂ ਨੇ ਆਪਣਾ ਬਲੀਦਾਨ ਦੇਣ ਦੀ ਧਾਰਨਾ ਬਣਾ ਲਈ ਅਤੇ ਕਸ਼ਮੀਰੀ ਪੰਡਤਾਂ ਨੂੰ ਕਿਹਾ ਕਿ ਉਹ ਵਾਪਸ ਕਸ਼ਮੀਰ ਪਰਤ ਜਾਣ ਅਤੇ ਗਵਰਨਰ ਨੂੰ ਕਹਿ ਦੇਣ ਕਿ ਸ੍ਰੀ (ਗੁਰੂ) ਤੇਗ ਬਹਾਦਰ ਜੀ ਉਨ੍ਹਾਂ ਦੇ ਆਗੂ ਹਨ ਅਤੇ ਜੇ ਉਹ ਮੁਸਲਮਾਨ ਬਣਨਾ ਪ੍ਰਵਾਨ ਕਰ ਲੈਣ ਤਾਂ ਅਸੀਂ ਸਾਰੇ ਮੁਸਲਮਾਨ ਬਣ ਜਾਵਾਂਗੇ।

ਗਵਰਨਰ ਨੇ ਜਦੋਂ ਔਰੰਗਜ਼ੇਬ ਨੂੰ ਇਹ ਸੁਨੇਹਾ ਭੇਜਿਆ ਤਾਂ ਉਸ ਨੇ ਤੁਰੰਤ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਗ੍ਰਿਫ਼ਤਾਰੀ ਦੇ ਹੁਕਮ ਜਾਰੀ ਕਰ ਦਿੱਤੇ ਅਤੇ ਚੱਕ ਨਾਨਕੀ ਵੱਲ ਸਿਪਾਹੀ ਭੇਜ ਦਿੱਤੇ। ਸਿਪਾਹੀਆਂ ਦੇ ਪੁੱਜਣ ਤੋਂ ਪਹਿਲਾਂ ਹੀ ਗੁਰੂ ਜੀ ਨੇ ਦਿੱਲੀ ਵੱਲ ਯਾਤਰਾ ਸ਼ੁਰੂ ਕਰ ਦਿੱਤੀ ਤਾਂ ਕਿ ਥਾਂ- 'ਪੁਰ-ਥਾਂ ਜਾ ਕੇ ਰਸਤੇ ਦੀ ਸੰਗਤ ਨੂੰ ਹੋ ਰਹੇ ਅੱਤਿਆਚਾਰਾਂ ਤੋਂ ਜਾਣੂ ਕਰਵਾਇਆ ਜਾਵੇ।

ਆਪ 'ਤੇ ਹਰ ਤਰ੍ਹਾਂ ਦਾ ਜ਼ੁਲਮ ਕੀਤਾ ਗਿਆ ਤਾਂ ਕਿ ਆਪ ਇਸਲਾਮ ਵਿਚ ਸ਼ਾਮਲ ਹੋਣਾ ਪ੍ਰਵਾਨ ਕਰ ਲੈਣ ਪਰ ਨਾ ਤਾਂ ਸਰੀਰਕ ਕਸ਼ਟ, ਨਾ ਦੁਨਿਆਵੀ ਲਾਲਚ ਆਪ ਨੂੰ ਆਪਣੇ ਇਰਾਦੇ, ਧਰਮ ਅਤੇ ਸੱਚ ਦੇ ਮਾਰਗ ਤੋਂ ਥਿੜਕਾ ਸਕੇ। ਜਦੋਂ ਅਧਿਕਾਰੀਆਂ ਦਾ ਕੋਈ ਵੱਸ ਨਾ ਚੱਲਿਆ ਤਾਂ ਆਪ ਜੀ ਨੂੰ ਆਪਣੇ ਧਰਮ ਦੀ ਉੱਚਤਾ ਸਿੱਧ ਕਰਨ ਲਈ ਕਰਾਮਾਤ ਵਿਖਾਉਣ ਲਈ ਕਿਹਾ ਗਿਆ, ਪਰ ਆਪ ਨੇ ਅਜਿਹਾ ਕਰਨ ਤੋਂ ਨਾਂਹ ਕਰਦਿਆਂ ਕਿਹਾ ਕਿ ਪਰਮਾਤਮਾ ਦੇ ਹੁਕਮ ਵਿਚ ਮੁਦਾਖਲਤ ਕਰਨੀ

ਸ਼ੋਭਾ ਨਹੀਂ ਦਿੰਦੀ। ਜਦੋਂ ਗੁਰੂ ਜੀ ਨੇ ਹਕੂਮਤ ਦੀ ਕੋਈ ਗੱਲ ਨਾ ਮੰਨੀ ਤਾਂ ਆਪ ਜੀ ਨੂੰ ਚਾਂਦਨੀ ਚੌਂਕ ਵਿਖੇ ੧੧ ਨਵੰਬਰ, ੧੬੭੫ ਈ. ਨੂੰ ਆਮ ਲੋਕਾਂ ਦੀ ਮੌਜੂਦਗੀ ਵਿਚ ਸ਼ਹੀਦ ਕਰ ਦਿੱਤਾ ਗਿਆ। ਭਾਈ ਲੱਖੀ ਸ਼ਾਹ ਗੱਡੇ ਲੈ ਕੇ ਆਏ, ਗੁਰੂ ਜੀ ਦਾ ਧੜ ਗੱਡਿਆਂ ਵਿਚ ਰੱਖਿਆ ਅਤੇ ਆਪਣੇ ਘਰ ਲੈ ਗਏ। ਮੁਗ਼ਲਾਂ ਦੇ ਭੈ ਕਾਰਨ ਖੁੱਲ੍ਹੇ ਤੌਰ ’ਤੇ ਸਸਕਾਰ ਕਰਨਾ ਸੰਭਵ ਨਹੀਂ ਸੀ ਇਸ ਲਈ ਲੱਖੀ ਸ਼ਾਹ ਦੇ ਪਰਵਾਰ ਨੇ ਗੁਰੂ ਜੀ ਦਾ ਸਰੀਰ ਆਪਣੇ ਘਰ ਅੰਦਰ ਰੱਖ ਕੇ ਘਰ ਨੂੰ ਹੀ ਅੱਗ ਲਾ ਦਿੱਤੀ। ਸਰੀਰ ਦੇ ਸਸਕਾਰ ਦੇ ਨਾਲ ਘਰ ਵੀ ਜਲ ਕੇ ਰਾਖ ਹੋ ਗਿਆ। (ਇਸ ਅਸਥਾਨ ’ਤੇ ਗੁਰਦੁਆਰਾ ਰਕਾਬ ਗੰਜ ਸਥਿਤ ਹੈ। ਚਾਂਦਨੀ ਚੌਂਕ ਵਿਖੇ, ਜਿੱਥੇ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ, ਉੱਥੇ ਗੁਰਦੁਆਰਾ ਸੀਸ ਗੰਜ ਸਾਹਿਬ ਸੁਸ਼ੋਭਿਤ ਹੈ।)

ਸ਼ਹਾਦਤ ਦੇ ਤੁਰੰਤ ਬਾਅਦ ਐਸੀ ਭਗਦੜ ਮੱਚੀ ਜਿਸ ਵਿਚ ਭਾਈ ਜੈਤਾ ਜੀ (ਜੀਵਨ ਸਿੰਘ ਜੀ) ਨੇ ਗੁਰੂ ਜੀ ਦੇ ਸੀਸ ਦੀ ਸੰਭਾਲ ਕੀਤੀ ਅਤੇ ਸਿੱਧਾ ਚੱਕ ਨਾਨਕੀ ਵੱਲ ਚਾਲੇ ਪਾ ਦਿੱਤੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਹਾਦਤ ਦਾ ਸਾਰਾ ਪ੍ਰਸੰਗ ਦੱਸਿਆ ਅਤੇ ਪਿਤਾ ਦਾ ਸੀਸ ਭੇਟ ਕੀਤਾ। ਗੁਰੂ ਜੀ ਨੇ ਸਤਿਕਾਰ ਅਤੇ ਪਿਆਰ ਵਿਚ ਮਸਤਕ ਝੁਕਾਇਆ, ਭਾਈ ਜੈਤਾ ਜੀ ਨੂੰ ਗਲਵਕੜੀ ਵਿਚ ਲੈ ਕੇ ਪਿਆਰ ਕੀਤਾ ਤੇ ਕਿਹਾ, "ਰੰਘਰੇਟਾ, ਗੁਰੂ ਕਾ ਬੇਟਾ।" ਜਿਸ ਥਾਂ ’ਤੇ ਸੀਸ ਦਾ ਸਸਕਾਰ ਕੀਤਾ ਗਿਆ, ਉਸ ਅਸਥਾਨ ’ਤੇ ਗੁਰਦੁਆਰਾ ਸੀਸ ਗੰਜ ਸਾਹਿਬ ਸੁਸ਼ੋਭਿਤ ਹੈ। ਦਿੱਲੀ ਤੋਂ ਲੱਖੀ ਸ਼ਾਹ ਅਤੇ ਹੋਰ ਸੰਗਤ ਵੀ ਪੁੱਜ ਗਈ। ਸਭ ਨੇ ਸ਼ਹੀਦੀ ਦਾ ਦਰਦਨਾਕ ਸਾਕਾ ਗੁਰੂ ਜੀ ਨੂੰ ਸ੍ਰਵਣ ਕਰਵਾਇਆ ਅਤੇ 'ਗੁਰੂ ਤੇਗ ਬਹਾਦਰ, ਹਿੰਦ ਦੀ ਚਾਦਰ' ਕਹਿ ਕੇ ਉਨ੍ਹਾਂ ਦੀ ਜੈ-ਜੈਕਾਰ ਕੀਤੀ। ਇਹ ਮਹਾਨ ਸ਼ਹੀਦੀ ਸਾਕਾ ਧਰਮ ਦੀ ਰੱਖਿਆ ਹਿੱਤ ਵਾਪਰਿਆ। ਇਸ ਸ਼ਹਾਦਤ ਨਾਲ ਇਕ ਪਾਸੇ ਹਿੰਦੁਸਤਾਨੀ ਜਨਤਾ ਵਿਚ ਜਾਗ੍ਰਿਤੀ ਆਈ ਕਿ ਉਨ੍ਹਾਂ ਨੂੰ ਧਰਮ ’ਤੇ ਕਾਇਮ ਰਹਿਣਾ ਚਾਹੀਦਾ ਹੈ ਅਤੇ ਜ਼ੁਲਮ ਨੂੰ ਠੱਲ੍ਹ ਪਾਉਣ ਲਈ ਕੁਰਬਾਨੀ ਕਰਨੀ ਚਾਹੀਦੀ ਹੈ। ਦੂਜੇ ਪਾਸੇ ਹਾਕਮ ਸ਼੍ਰੇਣੀ ਨੂੰ ਵੀ ਇਹ ਗਿਆਨ ਹੋ ਗਿਆ ਕਿ ਕਿਸੇ ਨੂੰ ਭੈ-ਭੀਤ ਕਰ ਕੇ ਜ਼ਬਰਦਸਤੀ ਧਰਮ ਪਰਿਵਰਤਨ ਕਰਵਾਉਣਾ ਸੁਖਾਲਾ ਕੰਮ ਨਹੀਂ।

ਪਿਤਾ-ਗੁਰੂ ਦੀ ਮਹਾਨ ਸ਼ਹਾਦਤ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਡੂੰਘੀ ਸੋਚ ਵਿਚ ਪਾ ਦਿੱਤਾ ਅਤੇ ਉਹ ਜ਼ੁਲਮ ਦੀ ਰੋਕਥਾਮ ਲਈ ਕਿਸੇ ਮਹਾਨ ਯੋਜਨਾ ਨੂੰ ਸਿਰਜਣ ਅਤੇ ਅਮਲ ਵਿਚ ਲਿਆਉਣ ਲਈ ਗੰਭੀਰ ਹੋ ਗਏ। ੧੬੯੯ ਈ. ਦੀ ਵੈਸਾਖੀ ਨੂੰ ਹੋਈ ਖਾਲਸਾ ਪੰਥ ਦੀ ਸਿਰਜਣਾ ਇਸ ਗੰਭੀਰ ਸੋਚ ਦਾ ਸਿੱਟਾ ਸੀ ਅਤੇ ਇਸ ਸਿਰਜਣਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਬਲੀਦਾਨ ਦੀ ਬਹੁਤ ਵੱਡੀ ਦੇਣ ਹੈ।

■

# ਮਹਾਨ ਸ਼ਹੀਦ : ਮਾਤਾ ਗੁਜਰੀ ਜੀ

*-ਡਾ. ਰਛਪਾਲ ਸਿੰਘ**

ਸਿੱਖ ਇਤਿਹਾਸ ਸ਼ਹੀਦਾਂ ਦਾ ਇਤਿਹਾਸ ਹੈ ਅਤੇ ਸਿੱਖ ਪੰਥ ਦੀ ਨੀਂਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ 'ਸ਼ਹੀਦੀ ਆਧਾਰਸ਼ਿਲ੍ਹਾ' ਉੱਪਰ ਹੀ ਰੱਖੀ ਗਈ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭਾਈ ਮੱਲੂ ਜੀ ਦੇ ਪੁੱਛਣ 'ਤੇ ਉਪਦੇਸ਼ ਕੀਤਾ ਸੀ "ਭਾਈ ਮੱਲੂ! ਯੁੱਧ ਕਰਦੇ ਥੋੜ੍ਹਿਆਂ-ਬਹੁਤਿਆਂ ਦੀ ਪਰਵਾਹ ਨਹੀਂ ਕਰਨੀ।" ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ *ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ* ਦਾ ਉਪਦੇਸ਼ ਦਿੱਤਾ ਅਤੇ ਨਾਲ ਹੀ ਫੁਰਮਾਇਆ, 'ਜੋ ਸ਼ਸਤਰ ਦਾ ਵਾਰ ਸਹਿੰਦੇ ਸ਼ਹੀਦ ਹੁੰਦਾ ਹੈ, ਉਸ ਨੂੰ ਏਨਾ ਵੱਡਾ ਪਰਮ-ਅਨੰਦ ਪ੍ਰਾਪਤ ਹੁੰਦਾ ਹੈ ਜੋ ਹਜ਼ਾਰਾਂ ਸਾਲ ਤਪ ਕਰ ਕੇ ਕਿਸੇ ਜੋਗੀ ਨੂੰ ਵੀ ਨਹੀਂ ਮਿਲਦਾ।" ਇਸੇ ਸ਼ਹੀਦੀ ਪਰੰਪਰਾ ਦੇ ਸਬੰਧ ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਬਚਨ ਕੀਤਾ ਕਿ ਕੋਲ ਆਏ ਮਹਿਮਾਨ ਲਈ 'ਦੇਗ' ਅਤੇ ਸਿਰ ਫਿਰੇ ਆਕੀ ਲਈ 'ਤੇਗ' ਹਰ ਗੁਰਸਿੱਖ ਦੇ ਘਰ ਸਦਾ ਤਿਆਰ ਮਿਲਣੀ ਚਾਹੀਦੀ ਹੈ।

ਗੁਰਬਾਣੀ ਅਤੇ ਕੁਰਬਾਨੀ ਦੇ ਇਸ ਮਹਾਨ ਪੰਥ ਵਿਚ ਪਹਿਲਾਂ ਸਤਿਗੁਰੂ ਸਾਹਿਬਾਨ ਨੇ ਆਪ ਤੇ ਫਿਰ ਸਿੱਖਾਂ ਨੇ ਇਸੇ ਲਹਿਰ 'ਤੇ ਚੱਲ ਕੇ ਸ਼ਹੀਦੀ ਪਰੰਪਰਾ ਨੂੰ ਜਨਮ ਦੇ ਕੇ ਅੱਗੇ ਤੋਰਿਆ। ਧਰਮ ਯੁੱਧ ਵਿਚ ਜੂਝਦੇ ਹੋਏ ਸਿੰਘਾਂ ਦੀ ਗੱਲ ਹੀ ਦੁਨੀਆ ਤੋਂ ਵੱਖਰੀ ਕਿਸਮ ਦੀ ਸੀ। ਨਾ ਤਾਂ ਉਨ੍ਹਾਂ ਵਿਚ ਗੁੱਸੇ ਜਾਂ ਕ੍ਰੋਧ ਵਾਲੀ ਕੋਈ ਗੱਲ ਸੀ ਅਤੇ ਨਾ ਹੀ ਬਦਲਾਖ਼ੋਰੀ ਵਾਲੀ। ਮੈਦਾਨ-ਏ-ਜੰਗ ਵਿਚ ਸਿੰਘ ਕਦੇ ਵੀ ਆਪਣੇ ਆਪ ਨੂੰ ਇਕੱਲਾ ਨਹੀਂ ਸੀ ਸਮਝਦਾ, ਸਗੋਂ ਸਰਬ-ਸ਼ਕਤੀਵਾਨ ਸਤਿਗੁਰੂ ਨੂੰ ਉਹ ਸਦਾ ਹੀ ਆਪਣੇ ਅੰਗ-ਸੰਗ ਸਮਝਦੇ ਸਨ। ਆਪਣੇ ਗੁਰੂ ਅਤੇ ਸੱਚ ਵਿਚ ਉਨ੍ਹਾਂ ਦਾ ਦ੍ਰਿੜ੍ਹ ਵਿਸ਼ਵਾਸ ਸੀ। ਤਾਂ ਹੀ ਤਾਂ ਸਿੰਘ ਇਕੱਲਾ ਕਦੇ ਵੀ ਨਹੀਂ ਹੁੰਦਾ ਤੇ ਉਹ ਸਦਾ ਹੀ ਚੜ੍ਹਦੀ ਕਲਾ ਵਿਚ ਰਹਿ ਕੇ, ਸਦਾ ਸਫ਼ਲਤਾ ਪ੍ਰਾਪਤ ਕਰਦਾ ਹੈ।

ਸਿੰਘਾਂ ਦੇ ਵਿਲੱਖਣ ਧਰਮ ਯੁੱਧ ਬਾਰੇ ਕਿਹਾ ਜਾਂਦਾ ਹੈ ਕਿ, "ਜੇਕਰ ਯੁੱਧ ਵਿਚ ਜੂਝਦੇ ਦੁਸ਼ਮਣ ਦੀ ਪੱਗ ਉਤਰ ਜਾਂਦੀ ਸੀ ਤਾਂ ਸਿੰਘ ਕਿਰਪਾਨ ਮਿਆਨ ਵਿਚ ਪਾ ਲੈਂਦੇ ਸਨ ਤੇ ਕਹਿੰਦੇ ਸਨ- "ਐ ਭਲੇ ਪੁਰਸ਼! ਆਪਣੀ ਪੱਗ ਸੰਭਾਲ, ਮੈਂ ਤੇਰੀ

*ਮਾਰਫ਼ਤ: ਜੋਗਾ ਸਿੰਘ ਦੀ ਹੱਟੀ, ਪਿੰਡ ਕੈਲੇ ਕਲ੍ਹਾਂ, ਡਾਕ: ਘੁੰਮਣ ਕਲ੍ਹਾਂ (ਨੌਸ਼ਹਿਰਾ ਮੱਝਾ ਸਿੰਘ) ਜ਼ਿਲ੍ਹਾ ਗੁਰਦਾਸਪੁਰ-੧੪੩੫੧੮

ਇੱਜ਼ਤ ਲਾਹੁਣ ਨਹੀਂ ਆਇਆ।" ਯੁੱਧ ਵਿਚ ਸਿੰਘ ਕਦੇ ਕਿਸੇ ਇਸਤਰੀ ਦੇ ਗਹਿਣੇ ਨੂੰ ਵੀ ਹੱਥ ਨਹੀਂ ਸਨ ਲਾਉਂਦੇ ਅਤੇ ਨਾ ਹੀ ਕਿਸੇ ਇਸਤਰੀ ਨੂੰ ਬੁਰੀ ਨਿਗ੍ਹਾ ਨਾਲ ਹੀ ਵੇਖਦੇ ਸਨ। ਇਸਤਰੀ, ਬੱਚੇ ਜਾਂ ਬਿਰਧ ਉੱਤੇ ਕਦੇ ਵੀ ਸਿੰਘ ਵਾਰ ਨਹੀਂ ਸਨ ਕਰਦੇ ਅਤੇ ਨਾ ਹੀ ਰਣ ਵਿਚ ਭੱਜੇ ਜਾਂਦੇ ਉੱਤੇ ਹੀ ਵਾਰ ਕਰਦੇ ਸਨ।

ਇਹ ਸੀ ਸਿੱਖਾਂ ਦਾ ਵਿਲੱਖਣ ਧਰਮ-ਯੁੱਧ, ਜਿਸ ਦੇ ਪ੍ਰਤਾਪ ਕਰਕੇ ਹੀ ਸਿੰਘਾਂ ਨਾਲ ਕੋਈ ਵੀ ਦੁਸ਼ਮਣ ਨਾ ਅੜ ਸਕਿਆ, ਦਸ-ਦਸ ਲੱਖ ਦੀਆਂ ਫੌਜਾਂ ਦੇ ਲਸ਼ਕਰ ਬੁਰੀ ਤਰ੍ਹਾਂ ਮਾਰ ਖਾ-ਖਾ ਕੇ ਭੱਜੇ ਅਤੇ ਖਾਲਸੇ ਦੀ ਹਰ ਮੈਦਾਨ ਫਤਿਹ ਹੋਈ। ਆਕੀਆਂ, ਦੁਸ਼ਟਾਂ ਅਤੇ ਹੰਕਾਰੀਆਂ ਦਾ ਨਾਸ਼ ਹੋਇਆ ਅਤੇ 'ਅਕਾਲ ਪੁਰਖ ਦੀ ਫੌਜ' ਦੇ ਬੋਲ-ਬਾਲੇ ਹੋਏ। ਮਾਤਾ ਗੁਜਰੀ ਜੀ ਦੀ ਮਹਾਨਤਾ ਕਿਸੇ ਤੋਂ ਲੁਕੀ-ਛਿਪੀ ਨਹੀਂ ਹੈ, ਆਪ ਤਾਂ ਮਾਤਾ ਜੀ ਮਹਾਨ ਸ਼ਹੀਦ ਹਨ ਹੀ, ਪਰ ਜਿਨ੍ਹਾਂ ਦਾ ਸਮੁੱਚਾ ਖਾਨਦਾਨ ਹੀ ਮਹਾਨ ਸ਼ਹੀਦ ਹੋਵੇ, ਐਸੀ ਸ਼ਹੀਦ ਮਾਤਾ ਨੂੰ ਸ਼੍ਰੋਮਣੀ ਸ਼ਹੀਦ ਮਾਤਾ ਕਿਹਾ ਜਾਂਦਾ ਹੈ।

ਸ਼ਹੀਦ ਪਤੀ (ਸ੍ਰੀ ਗੁਰੂ ਤੇਗ ਬਹਾਦਰ ਜੀ),
ਸ਼ਹੀਦ ਪੁੱਤਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ),
ਸ਼ਹੀਦ ਭਰਾ (ਮਾਮਾ ਕ੍ਰਿਪਾਲ ਚੰਦ ਜੀ),
ਨਨਾਣ (ਬੀਬੀ ਵੀਰੋ ਜੀ) ਦੇ ਪੰਜ ਪੁੱਤਰ ਸ਼ਹੀਦ (ਨਦੋਤਰੇ)

ਬਾਬਾ ਸੰਗੋ ਸ਼ਾਹ ਜੀ, ਬਾਬਾ ਗੁਲਾਬ ਚੰਦ ਜੀ, ਬਾਬਾ ਜਤੀ ਮੱਲ ਜੀ, ਬਾਬਾ ਗੰਗਾ ਰਾਮ ਜੀ, ਬਾਬਾ ਸਹਾਰੀ ਚੰਦ ਜੀ।

ਇਸ ਸ਼ਹੀਦੀ ਖ਼ਾਨਦਾਨ (ਵੰਸ਼) ਦੀ ਪ੍ਰਧਾਨ, ਐਸੀ ਸ਼ਹੀਦ ਮਾਤਾ ਗੁਜਰੀ ਜੀ ਦਾ ਜਨਮ ੧੬੨੭ ਈ. ਨੂੰ ਭਾਈ ਲਾਲ ਚੰਦ ਜੀ ਅਤੇ ਮਾਤਾ ਬਿਸ਼ਨ ਕੌਰ ਜੀ ਦੇ ਗ੍ਰਿਹ ਵਿਖੇ ਜਲੰਧਰ ਨੇੜੇ ਕਰਤਾਰਪੁਰ ਵਿਖੇ ਹੋਇਆ। ਆਪ ਜੀ ਦਾ ਵਿਆਹ ਨੌਂਵੇਂ ਸਤਿਗੁਰੂ, ਹਿੰਦ ਦੀ ਚਾਦਰ, ਧਰਮ ਹੇਤ ਮਹਾਨ ਸਾਕਾ ਕਰਨ ਵਾਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਹੋਇਆ। ਜਦੋਂ ਡੋਲੀ ਤੁਰਨ ਲੱਗੀ ਤਾਂ ਮਾਤਾ ਬਿਸ਼ਨ ਕੌਰ ਜੀ ਨੇ ਸਿਰ 'ਤੇ ਪਿਆਰ ਦੇ ਕੇ ਸਮਝਾਇਆ, "ਗੁਜਰੀ! ਪਤੀ ਨੂੰ ਪਰਮੇਸ਼ਰ ਜਾਣ ਕੇ ਸੇਵਾ ਕਰੀਂ, ਇਸ ਦੇ ਬਰਾਬਰ ਹੋਰ ਕੋਈ ਸੇਵਾ ਨਹੀਂ।"

*ਪਤਿ ਸਮ ਈਸ ਪਛਾਨ ਕੈ, ਹੇ ਪੁੱਤਰੀ ਕਰ ਸੇਵ।*
*ਪਤਿ ਪਰਮੇਸ਼ਰ ਜਾਨੀਐ, ਔਰ ਤੁਛ ਲਖ ਏਵ।* *(ਗੁਰ ਬਿਲਾਸ)*

ਮਾਤਾ ਬਿਸ਼ਨ ਕੌਰ ਤੇ ਪਿਤਾ ਲਾਲ ਚੰਦ ਜੀ ਨੇ ਅਰਦਾਸ ਕੀਤੀ, "ਹੇ ਸਤਿਗੁਰੂ ਜੀਓ! ਗਰੀਬ ਦੀ ਲਾਜ ਰੱਖਿਓ। ਗੁਰੂ (ਹਰਿਗੋਬਿੰਦ ਜੀ) ਦੇ ਘਰੋਂ ਸਦਾ ਨਿੱਘ ਹੀ ਆਵੇ, ਸੇਕ ਨਾ ਆਵੇ।"

ਮਾਤਾ ਗੁਜਰੀ ਜੀ ਦੀ ਸੁੰਦਰਤਾ ਬੇਮਿਸਾਲ ਸੀ। ਲੰਮਾ ਕੱਦ, ਸੁੰਦਰ ਨੈਣ,

ਹੱਸਮੁਖ ਚਿਹਰਾ, ਬੋਲ ਮਿੱਠੇ-ਮਿੱਠੇ, ਅਵਾਜ਼ ਸਹਿਜ ਅਵਸਥਾ ਵਾਲੀ, ਮਨ ਦੀ ਨਿਰਮਾਣਤਾ, ਸ਼ਰਮ ਲੱਜਾ ਅਤੇ ਨਿਮਰਤਾ ਦੀ ਸੁੰਦਰ ਮੂਰਤ ਸਨ, ਮਾਤਾ ਗੁਜਰੀ ਜੀ। ਹਰ ਵੇਲੇ ਆਪ ਜੀ ਸੱਸ, ਸਹੁਰੇ ਅਤੇ ਘਰ ਆਈ ਸਾਧ-ਸੰਗਤ ਦੀ ਸੇਵਾ ਵਿਚ ਐਸਾ ਲੀਨ ਰਹਿੰਦੇ ਸਨ ਕਿ ਆਪ ਨੇ ਕਦੇ ਕਿਸੇ ਨੂੰ ਸ਼ਿਕਾਇਤ ਦਾ ਮੌਕਾ ਹੀ ਨਹੀਂ ਸੀ ਦਿੱਤਾ। ਆਪ ਜੀ ਦਾ ਵਿਆਹ ਹੋਏ ਨੂੰ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ, ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ, ਕਰਤਾਰਪੁਰ ਦੀ ਜੰਗ ਬੇਸ਼ੁਮਾਰ ਮੁਗ਼ਲ ਸੈਨਾ ਨਾਲ ਲੜਨੀ ਪਈ। ਇਸ ਭਿਆਨਕ ਜੰਗ ਨੂੰ ਨਵੀਂ ਵਿਆਹੀ ਆਈ ਮਾਤਾ ਗੁਜਰੀ ਜੀ ਨੇ ਮਕਾਨਾਂ ਦੀਆਂ ਛੱਤਾਂ ਉੱਪਰ ਚੜ੍ਹ ਕੇ ਅੱਖੀਂ ਵੇਖਿਆ। ਪਤੀ ਨੂੰ ਦੁਸ਼ਮਣਾਂ ਦਾ ਡਟ ਕੇ ਮੁਕਾਬਲਾ ਕਰਨ ਲਈ ਖ਼ੂਬ ਹੱਲਾਸ਼ੇਰੀ ਦਿੱਤੀ। ਐਸੀ ਧਰਮ, ਬਹਾਦਰ ਅਤੇ ਨਿਰਭੈ ਸ਼ਖ਼ਸੀਅਤ ਦੇ ਮਾਲਕ ਸਨ, ਮਾਤਾ ਜੀ।

ਸ੍ਰੀ ਗੁਰੂ ਤੇਗ ਬਹਾਦਰ ਜੀ, ਪਿਤਾ-ਗੁਰੂ ਦੇ ਹੁਕਮ ਅਨੁਸਾਰ, ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਨਾਲ ਬਾਬਾ ਬਕਾਲਾ ਵਿਖੇ ਆ ਗਏ। ਬਾਬਾ ਬਕਾਲਾ ਵਿਖੇ ਜੋ ਤਿਆਗ, ਸੰਜਮ, ਸੇਵਾ, ਭਗਤੀ ਅਤੇ ਸਿਮਰਨ, ਗੁਰੂ ਜੀ ਦੇ ਨਾਲ, ਮਾਤਾ ਗੁਜਰੀ ਜੀ ਨੇ ਕੀਤਾ, ਇਸ ਦੀ ਉਦਾਹਰਨ ਮਿਲਣੀ ਕਠਿਨ ਲੱਗਦੀ ਹੈ। ਮਾਤਾ ਗੁਜਰੀ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪਰਮਾਤਮਾ ਦੀ ਬੇਅੰਤ ਬੰਦਗੀ ਕੀਤੀ ਜਿਸ ਦਾ ਜ਼ਿਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿਤ੍ਰ ਨਾਟਕ' ਰਚਨਾ ਵਿਚ ਵੀ ਕੀਤਾ ਹੈ:

*ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥*
*ਤਿਨ ਜੋ ਕਰੀ ਅਲਖ ਕੀ ਸੇਵਾ॥ ਤਾ ਤੇ ਭਏ ਪ੍ਰਸੰਨ ਗੁਰਦੇਵਾ॥*

ਇੱਥੇ ਹੀ ਬਸ ਨਹੀਂ, ਕਸ਼ਮੀਰੀ ਪੰਡਤਾਂ ਦੀ ਅਰਜ਼ੋਈ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਚੱਕ ਨਾਨਕੀ ਛੱਡ ਕੇ, ਦਿੱਲੀ ਜਾ ਕੇ ਸ਼ਹੀਦ ਹੋਣਾ ਤੇ ਮਾਤਾ ਗੁਜਰੀ ਜੀ ਨੇ ਭਾਣੇ ਵਿਚ ਅਡੋਲ ਰਹਿਣਾ, ਹਰ ਦੁੱਖ-ਸੁਖ ਨੂੰ ਸਮ (ਬਰਾਬਰ) ਕਰਕੇ ਜਾਣਨਾ, ਇਕ ਇਸਤਰੀ ਵਾਸਤੇ ਕੋਈ ਛੋਟੀ ਜਿਹੀ ਗੱਲ ਨਹੀਂ ਹੈ। ਜਦੋਂ ਮਹਾਨ ਸ਼ਹੀਦ ਪਿਤਾ ਦਾ ਸੀਸ ਦਿੱਲੀ ਦੇ ਚਾਂਦਨੀ ਚੌਂਕ ਵਿੱਚੋਂ ਉਠਾ ਕੇ ਭਾਈ ਜੈਤਾ ਜੀ ਕੀਰਤਪੁਰ ਸਾਹਿਬ ਲੈ ਕੇ ਆਏ ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਕੱਟਿਆ ਹੋਇਆ ਸੀਸ ਵੇਖ ਕੇ ਮਾਤਾ ਗੁਜਰੀ ਜੀ ਨੇ 'ਗੁਰੂ-ਪਤੀ' ਨੂੰ ਮੱਥਾ ਟੇਕਿਆ। ਵਾਹਿਗੁਰੂ ਦਾ ਸ਼ੁਕਰਾਨਾ ਕਰਦੇ ਹੋਏ ਬਚਨ ਕਹੇ, 'ਤੁਹਾਡੀ ਨਿਭ ਆਈ, ਇਹ ਕਿਰਪਾ ਕਰੋ ਕਿ ਮੇਰੀ ਵੀ ਨਿਭ ਜਾਏ!' ਅੱਖਾਂ ਵਿਚ ਅੱਥਰੂ ਨਹੀਂ, ਨਾ ਹੀ ਗ਼ਮ ਸੀ, ਸਗੋਂ ਮੱਥੇ ਤੇ ਚਿਹਰੇ ਤੋਂ ਅਕਾਲ ਪੁਰਖ ਦਾ ਸ਼ੁਕਰਾਨਾ ਹੀ ਪੜ੍ਹਿਆ ਜਾ ਸਕਦਾ ਸੀ। ਸ੍ਰੀ ਅਨੰਦਪੁਰ ਸਾਹਿਬ ਵਿਖੇ 'ਖਾਲਸਾ ਪੰਥ' ਦੀ ਸਿਰਜਣਾ ਵੇਲੇ ਗੁਰੂ ਜੀ ਵੱਲੋਂ ਸੀਸ ਮੰਗਣ 'ਤੇ ਬਹੁਤ ਸਾਰੇ ਸ਼ਰਧਾਲੂ ਅਤੇ ਮਸੰਦ ਦੌੜ ਕੇ ਮਾਤਾ ਗੁਜਰੀ ਜੀ ਪਾਸ ਫਰਿਆਦੀ ਹੋਏ ਸਨ ਪਰ ਮਾਤਾ ਜੀ ਦੂਰਦ੍ਰਿਸ਼ਟੀ ਦੇ ਮਾਲਕ ਸਨ। ਉਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੀ ਇਸ ਅਨੋਖੀ ਖੇਡ ਵਿਚ ਦਖ਼ਲ ਨਾ ਦਿੱਤਾ। ਸ੍ਰੀ ਅਨੰਦਪੁਰ ਸਾਹਿਬ ਦੀ ਪਹਿਲੀ ਜੰਗ (੧੭੦੦ ਈ.) ਜਿੱਤ ਕੇ ਜਦੋਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਆਏ ਤਾਂ ਮਾਤਾ ਗੁਜਰੀ ਜੀ ਨੇ ਗਲਵਕੜੀ ਵਿਚ ਲੈ ਕੇ, ਨਿੱਘਾ ਪਿਆਰ ਦਿੱਤਾ ਤੇ ਸ਼ਾਬਾਸ਼ ਦਿੱਤੀ।

ਗੰਗੂ ਰਸੋਈਏ ਨੇ ਜਦੋਂ ਲੂਣ-ਹਰਾਮੀ ਕਰ ਕੇ ਮਾਤਾ ਜੀ ਦੀ ਧਨ ਹੀਰਿਆਂ ਆਦਿ ਵਾਲੀ ਗਠੜੀ ਲੁਕਾ ਲਈ ਤਾਂ ਮਾਤਾ ਜੀ ਨੇ ਬੜੇ ਪਿਆਰ ਤੇ ਠਰ੍ਹੰਮੇ ਨਾਲ ਗੰਗੂ ਨੂੰ ਆਖਿਆ ਸੀ, "ਗੰਗੂ! ਤੂੰ ਇੰਜ ਕਿਉਂ ਕੀਤਾ, ਜੇ ਤੂੰ ਮੇਰੇ ਕੋਲੋਂ ਉਂਝ ਮੰਗ ਲੈਂਦੋਂ ਤਾਂ ਕਿਹੜੀ ਮੈਂ ਨਾਂਹ ਕਰ ਦੇਣੀ ਸੀ?"

ਸਾਹਿਬਜ਼ਾਦਿਆਂ ਨੂੰ ਸੂਬੇ ਦੀ ਕਚਹਿਰੀ ਵਿਚ ਲੈਣ ਲਈ ਆਏ ਸਿਪਾਹੀ ਵੇਖ ਕੇ ਮਾਤਾ ਗੁਜਰੀ ਜੀ ਨੇ, ਛੋਟੇ ਪੋਤਰਿਆਂ ਦੇ ਸੁੰਦਰ ਮੁਖੜੇ ਧੋਤੇ, ਸਿਰ 'ਤੇ ਦਸਤਾਰਾਂ ਸਜਾਈਆਂ ਤੇ ਕਿਹਾ "ਬੇਟਾ! ਤੁਸੀਂ ਗੁਰੂ ਤੇਗ ਬਹਾਦਰ ਜੀ ਦੇ ਪੋਤਰੇ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਹੋ। ਕਿਸੇ ਅੱਗੇ ਜਾ ਕੇ ਸਿਰ ਨਹੀਂ ਝੁਕਾਉਣਾ; ਗੱਜ ਕੇ ਫਤਿਹ ਬੁਲਾਉਣੀ, ਆਪਣਾ ਧਰਮ ਨਹੀਂ ਛੱਡਣਾ, ਕਿਸੇ ਪ੍ਰਕਾਰ ਦੇ ਵੀ ਲਾਲਚ ਵਿਚ ਨਹੀਂ ਆਉਣਾ, ਕਿਤੇ ਪਿਉ-ਬਾਬੇ ਦੀ ਪੱਗ ਨੂੰ ਲਾਜ ਨਾ ਲੱਗੇ!" ਸਾਹਿਬਜ਼ਾਦਿਆਂ ਨੇ ਜਾਨਾਂ ਕੁਰਬਾਨ ਤਾਂ ਕਰ ਦਿੱਤੀਆਂ, ਨੀਹਾਂ ਵਿਚ ਤਾਂ ਚਿਣੇ ਗਏ ਪਰ ਇਸਲਾਮ ਕਬੂਲ ਨਾ ਕੀਤਾ। ਇਹ ਸੀ ਦਾਦੀ ਮਾਂ ਗੁਜਰੀ ਜੀ ਦੀ ਸਿੱਖਿਆ ਉਪਦੇਸ਼ ਦਾ ਚਮਤਕਾਰ। ਬੱਚਿਆਂ ਦੀ ਸ਼ਹੀਦੀ ਸੁਣ ਕੇ ਮਾਤਾ ਜੀ ਨੇ ਨਿਰੰਕਾਰ ਦਾ ਸ਼ੁਕਰਾਨਾ ਕੀਤਾ, ਆਪਣੀ ਸਮਾਧੀ ਰੂਪ ਵਿਚ ਬਿਰਾਜਮਾਨ ਹੋ ਗਏ ਅਤੇ ਆਪਣੇ ਪ੍ਰਾਣ ਤਿਆਗ ਦਿੱਤੇ।

ਮਾਤਾ ਗੁਜਰੀ ਜੀ, ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਬਾਬਾ ਫ਼ਤਿਹ ਸਿੰਘ, ਤਿੰਨਾਂ ਦਾ ਇਕੱਠਿਆਂ ਹੀ ਸਸਕਾਰ, ਗੁਰਦੁਆਰਾ ਸਾਹਿਬ ਜੋਤੀ ਸਰੂਪ ਵਾਲੀ ਥਾਂ, ਫਤਿਹਗੜ੍ਹ ਸਾਹਿਬ (ਸਰਹਿੰਦ) ਵਿਖੇ ੧੪ ਪੋਹ ੧੭੬੦ ਬਿਕ੍ਰਮੀ ਅਨੁਸਾਰ ੧੩ ਦਸੰਬਰ, ੧੭੦੪ ਈ. ਨੂੰ ਕੀਤਾ ਗਿਆ। ਨਿਰਸੰਦੇਹ ਮਾਤਾ ਗੁਜਰੀ ਜੀ ਵਰਗੀ ਅਮਰ-ਸ਼ਹੀਦ ਅਤੇ ਲਾਸਾਨੀ ਕੁਰਬਾਨੀ ਵਾਲੀ ਮਹਾਨ ਸ਼ਖ਼ਸੀਅਤ ਦੁਨੀਆ ਭਰ ਦੇ ਇਤਿਹਾਸ ਵਿਚ ਕਿਤੇ ਵੀ ਨਜ਼ਰ ਨਹੀਂ ਆਉਂਦੀ ਜੋ ਆਪਣਾ ਆਪ, ਆਪਣਾ ਸਾਰਾ ਖ਼ਾਨਦਾਨ ਅਰਥਾਤ ਪਤੀ, ਪੁੱਤਰ, ਪੋਤਰੇ, ਭਰਾ ਅਤੇ ਨਦੋਤਰੇ ਦੇਸ਼-ਧਰਮ ਹਿੱਤ ਕੁਰਬਾਨ ਕਰਵਾ ਕੇ ਪ੍ਰਭੂ-ਭਾਣੇ ਵਿਚ ਅਡੋਲ ਰਹੀ ਹੋਵੇ। ■

## ਪਿੰਡ ਚੱਬਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਲਕੀਤ ਸਿੰਘ ਸਖੀਰਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਟਾਹਲਾ ਸਾਹਿਬ, ਪਿੰਡ ਚੱਬਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੩ ਸਤੰਬਰ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੩੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

# ਚਮਕੌਰ ਸਾਹਿਬ ਦਾ ਬੇਮਿਸਾਲ ਯੁੱਧ

*-ਗਿਆਨੀ ਜਸਮੇਰ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਚਮਕੌਰ ਦੀ ਕੱਚੀ ਗੜ੍ਹੀ ਵਿਚ ਉੱਚੀ ਥਾਂ 'ਤੇ ਬੈਠ ਕੇ ਆਪਣੇ ਚਾਲ੍ਹੀ ਸਿੰਘਾਂ ਅਤੇ ਦੋ ਸਾਹਿਬਜ਼ਾਦਿਆਂ, ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਨੂੰ ਨਾਲ ਲੈ ਕੇ ਮੁਗ਼ਲ ਸਰਕਾਰ ਦੀ ਫੌਜ ਨਾਲ ਯੁੱਧ ਕਰਨਾ ਸੰਸਾਰ ਦੇ ਇਤਿਹਾਸ ਵਿਚ ਇਕ ਅਦੁੱਤੀ/ਨਿਰਾਲਾ ਸਾਕਾ ਹੈ। ਗੁਰੂ ਸਾਹਿਬ ਜੀ ਨੇ ਬਾਈਧਾਰ ਦੇ ਹਿੰਦੂ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਦੀਆਂ ਖਾਧੀਆਂ ਹੋਈਆਂ ਕਸਮਾਂ ਦਾ ਇਤਬਾਰ ਕਰ ਕੇ ੧੭੦੪ ਈ. ਨੂੰ ਅੱਧੀ ਰਾਤ ਵੇਲੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਖ਼ਾਲੀ ਕਰ ਦਿੱਤਾ ਸੀ। ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਕੁਰਾਨ ਦੀ ਕਸਮ ਖਾ ਕੇ ਇਕ ਚਿੱਠੀ ਗੁਰੂ ਸਾਹਿਬ ਜੀ ਨੂੰ ਭੇਜ ਕੇ ਕਿਹਾ ਸੀ ਕਿ ਗੁਰੂ ਸਾਹਿਬ ਜੀ ਅਨੰਦਪੁਰ ਦਾ ਕਿਲ੍ਹਾ ਛੱਡ ਦੇਣ, ਉਨ੍ਹਾਂ ਨੂੰ ਬਾਹਰ ਜਾਣ ਲਈ ਰਾਹ ਦਿੱਤਾ ਜਾਵੇਗਾ। ਬਾਈਧਾਰ ਦੇ ਪਹਾੜੀ ਹਿੰਦੂ ਰਾਜਿਆਂ ਨੇ ਗਊ ਦੀ ਕਸਮ ਖਾ ਕੇ ਗੁਰੂ ਸਾਹਿਬ ਜੀ ਨੂੰ ਭਰੋਸਾ ਦਿੱਤਾ ਸੀ ਕਿ ਉਹ ਸ੍ਰੀ ਅਨੰਦਪੁਰ ਸਾਹਿਬ ਨੂੰ ਖ਼ਾਲੀ ਕਰ ਦੇਣ, ਉਨ੍ਹਾਂ ਦਾ ਪਿੱਛਾ ਨਹੀਂ ਕੀਤਾ ਜਾਵੇਗਾ। ਗੁਰੂ ਸਾਹਿਬ ਜੀ ਨੇ ਮੁਗ਼ਲਾਂ ਅਤੇ ਬਾਈਧਾਰ ਦੇ ਪਹਾੜੀ ਰਾਜਿਆਂ ਦੀਆਂ ਸਹੁੰਆਂ ਉੱਤੇ ਇਤਬਾਰ ਕਰ ਕੇ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡਿਆ ਸੀ। ਗੁਰੂ ਸਾਹਿਬ ਜੀ ਆਪਣੇ ਪਰਵਾਰ, ਮਾਲਅਸਬਾਬ, ਕੀਮਤੀ ਗ੍ਰੰਥਾਂ ਅਤੇ ਸਿੰਘਾਂ ਸਮੇਤ ਅਜੇ ਕੀਰਤਪੁਰ ਹੀ ਲੰਘੇ ਸਨ ਕਿ ਮੁਗ਼ਲ ਜਰਨੈਲਾਂ ਅਤੇ ਪਹਾੜੀ ਰਾਜਿਆਂ ਦੀਆਂ ਸਾਂਝੀਆਂ ਫੌਜਾਂ ਨੇ ਇਕੱਠਿਆਂ ਹੋ ਕੇ ਗੁਰੂ ਸਾਹਿਬ ਜੀ ਉੱਤੇ ਹਮਲਾ ਕਰ ਦਿੱਤਾ। ਮੁਗ਼ਲ ਜਰਨੈਲ ਅਤੇ ਪਹਾੜੀ ਰਾਜੇ ਆਪਣੀਆਂ ਚੁੱਕੀਆਂ ਕਸਮਾਂ ਘੋਲ ਕੇ ਪੀ ਗਏ, ਆਪਣੇ ਕੀਤੇ ਬਚਨਾਂ ਤੋਂ ਫਿਰ ਗਏ। ਮੁਗ਼ਲ ਫੌਜਾਂ ਦਾ ਇਹ ਹਮਲਾ ਸ਼ਾਹੀ ਟਿੱਬੀ ਦੇ ਸਥਾਨ 'ਤੇ ਹੋਇਆ। ਉਸ ਸਮੇਂ ਗੁਰੂ ਸਾਹਿਬ ਜੀ ਨਾਲ ਡੇਢ ਕੁ ਹਜ਼ਾਰ ਸਿੰਘ ਸਨ। ਭਾਈ ਉਦੇ ਸਿੰਘ ਜੀ ਨੇ ਵੈਰੀ ਫੌਜਾਂ ਦਾ ਡਟ ਕੇ ਟਾਕਰਾ ਕੀਤਾ। ਖਾਲਸੇ ਦਾ ਵਹੀਰ ਵੈਰੀਆਂ ਨਾਲ ਲੜਦਾ ਹੋਇਆ ਤੁਰਿਆ ਜਾ ਰਿਹਾ ਸੀ। ਸਿੰਘ ਵੈਰੀਆਂ ਨੂੰ ਪਾਰ ਬੁਲਾ ਕੇ ਅੱਗੇ ਤੁਰਦੇ ਗਏ।

ਗੁਰੂ ਸਾਹਿਬ ਜੀ ਜਦੋਂ ਸਰਸਾ ਨਦੀ ਦੇ ਕੰਢੇ ਉੱਤੇ ਪੁੱਜੇ, ਉਸ ਵੇਲੇ ਅੰਮ੍ਰਿਤ ਵੇਲਾ ਹੋ ਗਿਆ ਸੀ। ਪੋਹ ਦਾ ਮਹੀਨਾ, ਕੜਾਕੇ ਦੀ ਠੰਡ ਸੀ, ਵਰਖਾ ਹੋ ਰਹੀ ਸੀ, ਨਦੀ ਵਿਚ ਹੜ੍ਹ ਆਇਆ ਹੋਇਆ ਸੀ। ਗੁਰੂ ਸਾਹਿਬ ਜੀ ਨੇ ਸਰਸਾ ਨਦੀ ਦੇ ਕੰਢੇ ਉੱਤੇ ਸਿੰਘਾਂ ਦੇ ਪਹਿਰੇ ਅੰਦਰ ਹਰ ਰੋਜ਼ ਵਾਂਗ ਨਿੱਤਨੇਮ ਦੀਆਂ ਬਾਣੀਆਂ ਦਾ ਪਾਠ ਕੀਤਾ

---

**ਖਾਲਸਾ ਹਾਊਸ, ਗੁਰਦੁਆਰਾ ਸਾਹਿਬ ਕਾਲੋਨੀ, ਵਾਰਡ ਨੰ: ੬, ਬਡਾਲਾ ਰੋਡ, ਖਰੜ, ਮੋਹਾਲੀ।*

ਅਤੇ ਆਸਾ ਕੀ ਵਾਰ ਦਾ ਕੀਰਤਨ ਹੋਇਆ। ਗੁਰੂ ਸਾਹਿਬ ਜੀ ਨੇ ਜੰਗ ਦੇ ਅਤਿ ਭਿਆਨਕ ਸਮੇਂ ਵੀ ਨਿੱਤਨੇਮ ਨੂੰ ਖੁੰਝਣ ਨਾ ਦਿੱਤਾ। ਸਰਸੇ ਉੱਤੇ ਭਿਆਨਕ ਯੁੱਧ ਹੋਇਆ। ਬਹੁਤ ਸਾਰੇ ਸਿੰਘ ਸਰਸੇ ਦੇ ਹੜ੍ਹ ਵਿਚ ਰੁੜ੍ਹ ਗਏ। ਤੇਜ਼ ਪਾਣੀ ਵਿਚ ਘੋੜਿਆਂ ਦੀ ਪੇਸ਼ ਨਹੀਂ ਜਾਂਦੀ ਸੀ। ਗੁਰੂ ਸਾਹਿਬ ਜੀ ਨੇ ਤੁਰਕਾਂ ਨੂੰ ਰੋਕਣ ਲਈ ਸਿੰਘਾਂ ਦੇ ਜਥੇ ਸਰਸੇ ਦੇ ਕੰਢੇ ਉੱਤੇ ਖੜ੍ਹੇ ਕਰ ਦਿੱਤੇ। ਸਰਸੇ ਉੱਤੇ ਗੁਰੂ ਸਾਹਿਬ ਜੀ ਦਾ ਪਰਵਾਰ ਵਿਛੜ ਗਿਆ। ਉਨ੍ਹਾਂ ਦਾ ਪਰਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਸੀ। ਗੁਰੂ ਸਾਹਿਬ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਕਿਹਾ ਕਿ ਉਹ ਉਨ੍ਹਾਂ ਦੇ ਮਹਿਲ ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਲੈ ਜਾਣ। ਭਾਈ ਮਨੀ ਸਿੰਘ ਜੀ ਗੁਰੂ ਮਹਿਲਾਂ ਸਮੇਤ ਹਰਿਦੁਆਰ ਦੇ ਰਾਹ ਦਿੱਲੀ ਪੁੱਜੇ ਅਤੇ ਭਾਈ ਜਵਾਹਰ ਸਿੰਘ ਦੇ ਘਰ ਠਹਿਰੇ ਸਨ।

ਗੁਰੂ ਸਾਹਿਬ ਜੀ ਦੇ ਦੋਵੇਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਆਪਣੀ ਦਾਦੀ ਮਾਤਾ ਗੁਜਰੀ ਜੀ ਨਾਲ ਸਰਸੇ ਦੇ ਕੰਢੇ ਤੁਰੇ ਜਾਂਦੇ ਸਨ ਉਨ੍ਹਾਂ ਨੂੰ ਗੁਰੂ-ਘਰ ਦਾ ਰਸੋਈਆ ਗੰਗਾ ਰਾਮ ਮਿਲ ਗਿਆ। ਉਹ ਮਾਤਾ ਜੀ ਅਤੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਖੇੜੀ (ਸਹੇੜੀ) ਜੋ ਮੋਰਿੰਡੇ ਦੇ ਨੇੜੇ ਸੀ, ਲੈ ਗਿਆ। ਸਰਸੇ ਉੱਤੇ ਖਾਲਸੇ ਅਤੇ ਮੁਗ਼ਲਾਂ ਵਿਚਕਾਰ ਘਮਸਾਣ ਦਾ ਯੁੱਧ ਹੋਇਆ। ਭਾਈ ਉਦੇ ਸਿੰਘ ਜੀ ਮੁਗ਼ਲ ਫੌਜਾਂ ਨੂੰ ਅੱਗੇ ਵਧਣ ਤੋਂ ਰੋਕਦੇ ਹੋਏ ਸਰਸੇ ਦੇ ਯੁੱਧ ਵਿਚ ਅਨੇਕਾਂ ਤੁਰਕਾਂ ਨੂੰ ਪਾਰ ਬੁਲਾ ਕੇ ਸ਼ਹੀਦ ਹੋ ਗਏ। ਭਾਈ ਉਦੇ ਸਿੰਘ ਜੀ ਦੇ ਸ਼ਹੀਦ ਹੋਣ 'ਤੇ ਵੈਰੀ ਫੌਜ ਨੇ ਸਿੰਘਾਂ ਨੂੰ ਘੇਰਾ ਪਾ ਲਿਆ। ਭਾਈ ਜੀਵਨ ਸਿੰਘ ਜੀ ਬੜੀ ਬਹਾਦਰੀ ਨਾਲ ਅੱਗੇ ਹੋ ਕੇ ਲੜੇ। ਭਾਈ ਜੀਵਨ ਸਿੰਘ ਨੇ ਵੈਰੀ ਫੌਜ ਦਾ ਘੇਰਾ ਤੋੜ ਦਿੱਤਾ ਤੇ ਇਸ ਯੁੱਧ ਵਿਚ ਸ਼ਹੀਦ ਹੋ ਗਏ।

ਗੁਰੂ ਸਾਹਿਬ ਜੀ ਸਰਸਾ ਪਾਰ ਕਰ ਕੇ ਸਿੰਘਾਂ ਸਮੇਤ ਰੋਪੜ ਆਏ, ਅੱਗੇ ਰੋਪੜ ਦੇ ਪਠਾਣ ਆਪ ਜੀ ਦਾ ਰਾਹ ਰੋਕੀ ਖੜ੍ਹੇ ਸਨ। ਸਿੰਘਾਂ ਦਾ ਰੋਪੜ ਦੇ ਪਠਾਣਾਂ ਦੇ ਨਾਲ ਘੋਰ ਯੁੱਧ ਹੋਇਆ। ਸਿੰਘਾਂ ਨੇ ਰੋਪੜ ਦੇ ਯੁੱਧ ਵਿਚ ਅਨੇਕਾਂ ਪਠਾਣਾਂ ਨੂੰ ਸੋਧਿਆ ਸੀ। ਗੁਰੂ ਸਾਹਿਬ ਜੀ ਨੇ ਇਕ ਰਾਤ ਰੋਪੜ ਵਿਖੇ ਕੱਟੀ। ਰੋਪੜ ਤੋਂ ਅਗਲੇ ਦਿਨ ਗੁਰੂ ਸਾਹਿਬ ਜੀ ਪਿੰਡ ਬਾਹਮਣ ਮਾਜਰਾ ਗਏ। ਫਿਰ ਬਾਹਮਣ ਮਾਜਰਾ ਤੋਂ ਪਿੰਡ ਬੂਰ ਮਾਜਰਾ ਪੁੱਜੇ। ਪਿੰਡ ਬੂਰ ਮਾਜਰਾ ਤੋਂ ਦੁੱਘਰੀ ਥੇਹ 'ਤੇ ਕੁਝ ਚਿਰ ਠਹਿਰੇ। ਦੁੱਘਰੀ ਤੋਂ ਗੁਰੂ ਸਾਹਿਬ ਜੀ ਲੌਢੇ ਵੇਲੇ ਚਮਕੌਰ ਦੇ ਦੱਖਣ ਵੱਲ ਇਕ ਬਾਗ਼ ਵਿਚ ਜਾ ਠਹਿਰੇ। ਗੁਰੂ ਸਾਹਿਬ ਜੀ ਨਾਲ ਇਸ ਸਮੇਂ ੪੦ ਸਿੰਘ ਤੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਸਨ। ਗੁਰੂ ਸਾਹਿਬ ਜੀ ਸਿੰਘਾਂ ਨਾਲ ਇੱਥੇ ਚਮਕੌਰ ਦੇ ਦੱਖਣ ਵੱਲ ਜਿਸ ਬਾਗ਼ ਵਿਚ ਠਹਿਰੇ ਸਨ ਉੱਥੇ ਹੁਣ 'ਗੁਰਦੁਆਰਾ ਦਮਦਮਾ ਸਾਹਿਬ' ਸਥਿਤ ਹੈ। ਇੱਥੇ ਬੈਠ ਕੇ ਗੁਰੂ ਸਾਹਿਬ ਜੀ ਨੇ ਸਿੰਘਾਂ ਨਾਲ ਅਗਲੇ

ਦਿਨ ਹੋਣ ਵਾਲੇ ਯੁੱਧ ਬਾਰੇ ਸਲਾਹ-ਮਸ਼ਵਰਾ ਕੀਤਾ ਸੀ। ਇਸ ਸਮੇਂ ਸੂਰਜ ਡੁੱਬ ਚੁੱਕਾ ਸੀ। ਗੁਰੂ ਸਾਹਿਬ ਜੀ ਨੇ ਚਮਕੌਰ ਦੇ ਇਕ ਚੌਧਰੀ ਬੁਧੀ ਚੰਦ ਨੂੰ ਆਪਣੇ ਕੋਲ ਬੁਲਾਇਆ ਤੇ ਉਸ ਨੂੰ ਆਪਣੀ ਹਵੇਲੀ ਦੇਣ ਲਈ ਕਿਹਾ। ਚੌਧਰੀ ਬੁਧੀ ਚੰਦ ਨੇ ਗੁਰੂ ਸਾਹਿਬ ਜੀ ਦੀ ਚੰਗੀ ਆਉ-ਭਗਤ ਕੀਤੀ ਅਤੇ ਉਸ ਨੇ ਆਪਣੀ ਹਵੇਲੀ ਗੁਰੂ ਸਾਹਿਬ ਜੀ ਨੂੰ ਸੌਂਪ ਦਿੱਤੀ। ਚੌਧਰੀ ਬੁਧੀ ਚੰਦ ਦੀ ਇਸ ਹਵੇਲੀ ਦੀਆਂ ਕੰਧਾਂ ਉੱਚੀਆਂ ਸਨ। ਇਸ ਹਵੇਲੀ ਨੂੰ ਕੱਚੀ ਗੜ੍ਹੀ ਕਿਹਾ ਜਾਂਦਾ ਸੀ। ਸਿੰਘਾਂ ਨੇ ਇਸ ਕੱਚੀ ਗੜ੍ਹੀ ਉੱਤੇ ਨਿਸ਼ਾਨ ਸਾਹਿਬ ਝੁਲਾ ਦਿੱਤਾ। ਸਿੰਘ ਕੱਚੀ ਗੜ੍ਹੀ ਵਿਚ ਮੋਰਚੇ ਮੱਲ ਕੇ ਬੈਠ ਗਏ। ਸਿੰਘਾਂ ਦੇ ਚਿਹਰੇ ਚਮਕ ਰਹੇ ਸਨ ਅਤੇ ਹੌਸਲੇ ਬੁਲੰਦ ਸਨ। ਉਹ ਮੌਕਾ ਭਾਲ ਰਹੇ ਸਨ ਕਿ ਮੁਗ਼ਲ ਫੌਜਦਾਰ ਅਤੇ ਪਹਾੜੀ ਰਾਜੇ ਜਿਨ੍ਹਾਂ ਨੇ ਖਾਲਸੇ ਨਾਲ ਧੋਖਾ ਕੀਤਾ ਹੈ ਜੇਕਰ ਉਨ੍ਹਾਂ ਦੇ ਸਾਹਮਣੇ ਆ ਜਾਣ ਤਾਂ ਉਹ ਇਨ੍ਹਾਂ ਦੁਸ਼ਟਾਂ ਨੂੰ ਮਾਰ ਕੇ ਅਗਲੀ ਦੁਨੀਆ ਵਿਚ ਪਹੁੰਚਾ ਦੇਣ। ਗੁਰੂ ਸਾਹਿਬ ਜੀ ਨੇ ਸਿੰਘਾਂ ਨੂੰ ਗੜ੍ਹੀ ਦੇ ਦਰਵਾਜ਼ੇ ਅੱਗੇ ਇਸ ਢੰਗ ਨਾਲ ਖੜ੍ਹਾ ਕੀਤਾ ਸੀ ਕਿ ਵੈਰੀ ਦੇ ਲਸ਼ਕਰ ਨੂੰ ਇਹ ਪਤਾ ਨਾ ਲੱਗ ਸਕਿਆ ਕਿ ਗੜ੍ਹੀ ਅੰਦਰ ਕਿੰਨੇ ਕੁ ਸਿੰਘ ਹਨ। ਦੁਸ਼ਮਣ ਸਿੰਘਾਂ ਦੀ ਗਿਣਤੀ ਬਾਰੇ ਸਹੀ ਟੋਹ ਨਾ ਲਾ ਸਕਿਆ। ਗੁਰੂ ਸਾਹਿਬ ਜੀ ਦਾ ਗੜ੍ਹੀ ਦੇ ਦਰਵਾਜ਼ੇ ਨੂੰ ਬਚਾਉਣ ਲਈ ਸਿੰਘਾਂ ਨੂੰ ਖਾਸ ਢੰਗ ਨਾਲ ਗੜ੍ਹੀ ਦੇ ਦਰਵਾਜ਼ੇ ਅੱਗੇ ਤੈਨਾਤ ਕਰਨਾ ਅਤੇ ਉੱਚੀ ਥਾਂ ਉੱਤੇ ਜਾ ਕੇ ਗੜ੍ਹੀ ਦੀ ਮੋਰਚਾਬੰਦੀ ਕਰਨੀ ਸਿੱਧ ਕਰਦਾ ਹੈ ਕਿ ਗੁਰੂ ਸਾਹਿਬ ਸੁਯੋਗ, ਹੰਢੇ ਹੋਏ, ਪ੍ਰਬੀਨ ਅਤੇ ਸੁਲਝੇ ਹੋਏ ਮਹਾਨ ਜਰਨੈਲ ਸਨ। ਫਿਰ ਗੜ੍ਹੀ ਉੱਚੀ ਥਾਂ ਉੱਤੇ ਸੀ, ਉੱਪਰੋਂ ਚਾਰੇ ਪਾਸੇ ਦਿੱਸਦਾ ਸੀ। ਦੁਸ਼ਮਣਾਂ ਨੂੰ ਹੇਠਾਂ ਹੀ ਰੋਕਿਆ ਜਾ ਸਕਦਾ ਸੀ। ਗੁਰੂ ਸਾਹਿਬ ਜੀ ਆਪਣੇ ਦੋਵੇਂ ਸਾਹਿਬਜ਼ਾਦਿਆਂ ਸਮੇਤ ਗੜ੍ਹੀ ਦੀ ਉੱਪਰਲੀ ਅਟਾਰੀ ਵਿਚ ਚਲੇ ਗਏ। ਮਹਾਨ ਤਜਰਬੇਕਾਰ ਜਰਨੈਲ ਉਹ ਹੁੰਦਾ ਹੈ ਜੋ ਖ਼ਤਰੇ ਵੇਲੇ, ਯੁੱਧ ਦੇ ਔਖੇ ਮੌਕੇ ਉੱਤੇ ਸਹੀ ਫ਼ੈਸਲਾ ਕਰ ਸਕੇ। ਗੁਰੂ ਸਾਹਿਬ ਜੀ ਯੁੱਧ ਕਲਾ ਦੇ ਮਾਹਰ ਸਨ ਤੇ ਮਹਾਨ ਤਜਰਬੇਕਾਰ ਜਰਨੈਲ ਸਨ। ਉਨ੍ਹਾਂ ਨੇ ਖ਼ਤਰਨਾਕ ਮੌਕੇ ਉੱਤੇ ਸਹੀ ਫ਼ੈਸਲਾ ਕਰ ਕੇ ਵਧੀਆ ਢੰਗ ਨਾਲ ਮੋਰਚਾਬੰਦੀ ਕੀਤੀ।

ਗੁਰੂ ਸਾਹਿਬ ਜੀ ਦਾ ਬਹੁਮੁੱਲਾ ਸਾਹਿਤ, ਧਾਰਮਿਕ ਤੇ ਇਤਿਹਾਸਿਕ ਗ੍ਰੰਥ ਸਰਸੇ ਉੱਤੇ ਹੋਏ ਯੁੱਧ ਵਿਚ ਸਰਸਾ ਨਦੀ ਦੇ ਹੜ੍ਹ ਵਿਚ ਰੁੜ੍ਹ ਗਏ ਸਨ। 'ਵਿੱਦਿਆ ਸਾਗਰ ਗ੍ਰੰਥ' ਜਿਸ ਨੂੰ 'ਵਿੱਦਿਆਧਰ ਗ੍ਰੰਥ' ਵੀ ਕਿਹਾ ਜਾਂਦਾ ਹੈ, ਉਹ ਵੀ ਸਰਸੇ ਦੇ ਹੜ੍ਹ ਵਿਚ ਰੁੜ੍ਹ ਗਿਆ ਸੀ। ਸ੍ਰੀ ਅਨੰਦਪੁਰ ਸਾਹਿਬ ਵੱਲੋਂ ਗੁਰੂ ਸਾਹਿਬ ਜੀ ਦਾ ਪਿੱਛਾ ਕਰਦੀ ਆ ਰਹੀ ਫੌਜ ਨੇ ਸਰਸੇ ਦਾ ਪਾਣੀ ਉਤਰ ਜਾਣ 'ਤੇ ਸਰਸਾ ਪਾਰ ਕਰ ਲਿਆ ਤੇ ਇਹ ਫੌਜ ਗੁਰੂ ਜੀ ਦੇ ਮਗਰ ਆ ਰਹੀ ਸੀ। ਦਿੱਲੀ ਤੋਂ ਚੱਲੀ ਹੋਈ ਤਾਜ਼ਾ ਮੁਗ਼ਲ ਫੌਜ ਗੁਰੂ ਸਾਹਿਬ ਜੀ ਨੂੰ ਫੜ੍ਹਨ ਲਈ ਸ੍ਰੀ ਅਨੰਦਪੁਰ ਸਾਹਿਬ ਵੱਲ ਜਾ ਰਹੀ ਸੀ।

ਇਸ ਫੌਜ ਨੂੰ ਰੋਪੜ ਤੋਂ ਉਰੇ ਰਾਹ ਵਿਚ ਪਤਾ ਲੱਗਾ ਕਿ ਗੁਰੂ ਸਾਹਿਬ ਜੀ ਸਿੰਘਾਂ ਸਮੇਤ ਚਮਕੌਰ ਨੂੰ ਚਲੇ ਗਏ ਹਨ। ਇਸ ਤਰ੍ਹਾਂ ਸਾਰੀਆਂ ਫੌਜਾਂ ਨੇ ਆਪਣਾ ਰੁਖ਼ ਚਮਕੌਰ ਵੱਲ ਕਰ ਲਿਆ। ਦਿੱਲੀ ਤੋਂ ਆ ਰਹੀ ਮੁਗ਼ਲ ਫੌਜ ਵੀ ਚਮਕੌਰ ਪਹੁੰਚ ਗਈ। ਰਾਤ ਦਾ ਹਨੇਰਾ ਹੋ ਜਾਣ 'ਤੇ ਮੁਗ਼ਲ ਫੌਜ ਨੇ ਚਮਕੌਰ ਦੀ ਕੱਚੀ ਗੜ੍ਹੀ ਨੂੰ ਜਿੱਥੇ ਗੁਰੂ ਸਾਹਿਬ ਠਹਿਰੇ ਸਨ, ਚਾਰੇ ਪਾਸੇ ਤੋਂ ਘੇਰ ਲਿਆ।

੮ ਪੋਹ, ਸੰਮਤ ੧੭੬੧ ਬਿਕ੍ਰਮੀ (੭ ਦਸੰਬਰ, ੧੭੦੪ ਈ.) ਦਾ ਦਿਨ ਚੜ੍ਹਿਆ। ਸੂਰਜ ਦੀ ਟਿੱਕੀ ਬਾਹਰ ਆਈ। ਸੂਬਾ ਸਰਹਿੰਦ ਵਜ਼ੀਰ ਖ਼ਾਨ, ਸੂਬਾ ਦਿੱਲੀ ਜਾਫ਼ਰ ਬੇਗ, ਲਾਹੌਰ ਦਾ ਸੂਬਾ ਜ਼ਬਰਦਸਤ ਖ਼ਾਨ ਤੇ ਪਹਾੜੀ ਰਾਜਿਆਂ ਨੇ ਆਪਸ ਵਿਚ ਸਲਾਹ ਕੀਤੀ ਅਤੇ ਇਕ ਏਲਚੀ ਗੜ੍ਹੀ ਵਿਚ ਗੁਰੂ ਸਾਹਿਬ ਜੀ ਕੋਲ ਭੇਜਿਆ। ਇਹ ਏਲਚੀ ਕਾਜ਼ੀ ਸੀ। ਉਸ ਨੇ ਗੁਰੂ ਸਾਹਿਬ ਜੀ ਨੂੰ ਸੰਬੋਧਨ ਕਰ ਕੇ ਕਿਹਾ— ਗੁਰੂ ਸਾਹਿਬ ਜੀ, ਹੁਣ ਤੁਸੀਂ ਸ਼ਾਹੀ ਫੌਜ ਦੇ ਘੇਰੇ ਵਿਚ ਆ ਚੁਕੇ ਹੋ। ਕਈ ਮੀਲਾਂ ਤਕ ਚੁਫੇਰੇ ਲੰਮਾ ਘੇਰਾ ਪੈ ਗਿਆ ਹੈ। ਤੁਸੀਂ ਮੁੱਠੀ-ਭਰ, ਗਿਣਤੀ ਦੇ ਸਿੰਘਾਂ ਨਾਲ ਮੁਗ਼ਲ ਲਸ਼ਕਰ ਦਾ ਮੁਕਾਬਲਾ ਨਹੀਂ ਕਰ ਸਕੋਗੇ। ਸਾਰੇ ਮੁਗ਼ਲ ਫੌਜਦਾਰਾਂ ਦੀ ਰਾਇ ਹੈ ਕਿ ਤੁਸੀਂ ਆਪਣੇ ਸਿੰਘਾਂ ਸਮੇਤ ਹਥਿਆਰ ਸੁੱਟ ਦਿਉ ਤੇ ਆਪਣੇ ਆਪ ਨੂੰ ਸ਼ਾਹੀ ਫੌਜ ਦੇ ਹਵਾਲੇ ਕਰ ਦਿਉ। ਗੁਰੂ ਸਾਹਿਬ ਜੀ ਕਿਸੇ ਚੰਗੇ ਟਿਕਾਣੇ 'ਤੇ ਜਾ ਕੇ ਵੈਰੀਆਂ ਦੇ ਲਸ਼ਕਰ ਨਾਲ ਦੋ ਹੱਥ ਕਰਨਾ ਚਾਹੁੰਦੇ ਸਨ। ਸੋ ਉਨ੍ਹਾਂ ਨੇ ਯੁੱਧ ਕਰਨ ਲਈ ਚੰਗਾ ਟਿਕਾਣਾ ਚਮਕੌਰ ਦੀ ਕੱਚੀ ਗੜ੍ਹੀ ਨੂੰ ਬਣਾਇਆ ਸੀ।

੭ ਦਸੰਬਰ, ੧੭੦੪ ਈ. ਨੂੰ ਚਮਕੌਰ ਦੀ ਧਰਤੀ ਉੱਤੇ ਅਜੀਬ ਕਿਸਮ ਦਾ ਯੁੱਧ ਹੋਇਆ। ਇਕ ਪਾਸੇ ਚਮਕੌਰ ਦੀ ਕੱਚੀ ਗੜ੍ਹੀ ਵਿਚ ਚਾਲ੍ਹੀ ਸਿੰਘ, ਗੁਰੂ ਸਾਹਿਬ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਹਨ; ਉਹ ਵੀ ਭੁੱਖਣ-ਭਾਣੇ ਤੇ ਥੱਕੇ ਹੋਏ। ਦੂਜੇ ਪਾਸੇ ਵੱਡੀ ਗਿਣਤੀ ਵਿਚ ਮੁਗ਼ਲ ਫੌਜ, ਜਿਨ੍ਹਾਂ ਵਿਚ ਪਹਾੜੀ ਰਾਜੇ ਵੀ ਸਨ। ਵੈਰੀ ਦੀਆਂ ਇਨ੍ਹਾਂ ਫੌਜਾਂ ਕੋਲ ਆਪਣੇ ਸਮੇਂ ਦੇ ਵਧੀਆ ਹਥਿਆਰ ਸਨ। ਮੁਗ਼ਲ ਫੌਜਾਂ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਚਮਕੌਰ ਦੀ ਕੱਚੀ ਹਵੇਲੀ ਨੂੰ ਘੇਰ ਲਿਆ। ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਨੇ ਢੰਡੋਰਾ ਪਿਟਵਾ ਦਿੱਤਾ ਕਿ ਗੁਰੂ ਸਾਹਿਬ ਜੀ ਆਪਣੇ ਆਪ ਨੂੰ ਮੁਗ਼ਲ ਫੌਜ ਦੇ ਹਵਾਲੇ ਕਰ ਦੇਣ ਤੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਗ੍ਰਿਫ਼ਤਾਰ ਹੋ ਜਾਣ। ਢੰਡੋਰੇ ਦੇ ਜੁਆਬ ਵਿਚ ਗੁਰੂ ਸਾਹਿਬ ਜੀ ਨੇ ਗੜ੍ਹੀ ਉੱਪਰੋਂ ਤੀਰਾਂ ਦੀ ਬਰਖਾ ਸ਼ੁਰੂ ਕਰ ਦਿੱਤੀ। ਵੈਰੀਆਂ ਦੀਆਂ ਫੌਜਾਂ ਨੇ ਵੀ ਖ਼ੂਬ ਤੀਰ ਛੱਡੇ ਪਰ ਗੜ੍ਹੀ ਦੇ ਲਾਗੇ ਕੋਈ ਨਾ ਢੁਕੇ। ਮੁਗ਼ਲ ਜਰਨੈਲ ਨਾਹਰ ਖ਼ਾਨ ਪੌੜੀ ਲਾ ਕੇ ਗੜ੍ਹੀ ਉੱਤੇ ਚੜ੍ਹਨ ਲੱਗਾ ਸੀ। ਜਦੋਂ ਉਸ ਨੇ ਆਪਣਾ ਸਿਰ ਉੱਪਰ ਨੂੰ ਚੁੱਕਿਆ, ਗੁਰੂ ਸਾਹਿਬ ਜੀ ਦੇ ਇਕ ਤੀਰ ਨੇ ਉਸ ਦਾ ਅੰਤ ਕਰ ਦਿੱਤਾ। ਨਾਹਰ ਖ਼ਾਂ ਦੀ ਮੌਤ ਤੋਂ ਬਾਅਦ ਗਨੀ ਖ਼ਾਂ ਗੜ੍ਹੀ ਦੀ ਕੰਧ ਉੱਤੇ ਚੜ੍ਹਨ

ਲੱਗਾ। ਜਦੋਂ ਉਸ ਨੇ ਆਪਣਾ ਸਿਰ ਉੱਪਰ ਨੂੰ ਚੁੱਕਿਆ ਗੁਰੂ ਸਾਹਿਬ ਨੇ ਗੁਰਜ ਮਾਰ ਕੇ ਉਸ ਦਾ ਸਿਰ ਪਾੜ ਦਿੱਤਾ। ਨਾਹਰ ਖ਼ਾਂ ਭੁੰਞੇ ਡਿੱਗ ਪਿਆ। ਇਕ ਹੋਰ ਜਰਨੈਲ ਖੁਆਜਾ ਮਹਿਮੂਦ ਅਲੀ ਨੇ ਜਦੋਂ ਆਪਣੇ ਸਾਥੀਆਂ ਨੂੰ ਮਰਦੇ ਵੇਖਿਆ, ਉਹ ਭੱਜ ਕੇ ਕੰਧ ਦੇ ਉਹਲੇ ਹੋ ਕੇ ਜਾਨ ਬਚਾ ਗਿਆ। ਗੁਰੂ ਸਾਹਿਬ ਨੇ ਉਸ ਦੇ ਡਰਪੋਕ ਹੋਣ ਕਰਕੇ ਉਸ ਨੂੰ ਖੁਆਜਾ ਮਰਦੂਦ ਕਿਹਾ ਹੈ। ਖੁਆਜਾ ਮਰਦੂਦ ਨੂੰ ਸੰਬੋਧਨ ਕਰ ਕੇ ਲਿਖਿਆ ਹੈ ਕਿ ਜੇਕਰ ਤੂੰ ਮੇਰੇ ਸਾਹਮਣੇ ਆ ਜਾਂਦਾ ਤਾਂ ਮੈਂ ਤੇਰਾ ਮੂੰਹ ਵੇਖ ਲੈਂਦਾ, ਤੂੰ ਮੇਰਾ ਮੂੰਹ ਵੇਖ ਲੈਂਦਾ, ਮੈਂ ਤੈਨੂੰ ਇਕ ਤੀਰ ਬਖ਼ਸ਼ ਦਿੰਦਾ ਤੇ ਤੇਰਾ ਜਨਮ-ਮਰਨ ਕੱਟ ਦਿੰਦਾ, ਪਰ ਤੂੰ ਕੰਧ ਉਹਲੇ ਹੋ ਕੇ ਕਾਇਰ ਬਣ ਕੇ ਜਾਨ ਬਚਾ ਗਿਆਂ। ਗੁਰੂ ਸਾਹਿਬ ਜੀ ਦੇ ਆਪਣੇ ਸ਼ਬਦ 'ਜ਼ਫ਼ਰਨਾਮਾ' ਵਿਚ ਇਹ ਹਨ:

*ਕਿ ਆਂ ਖ੍ਵਾਜਹ ਮਰਦੂਦ ਜ਼ਿ ਸਾਯਹ ਦੀਵਾਰ॥*
*ਬ ਮੈਦਾਂ ਨਿਆਮਦ ਬ ਮਰਦਾਨਹ ਵਾਰ॥੩੪॥*
*ਦਰੇਗਾ ਅਗਰ ਰੁਇ ਓ ਦੀਦਮੇ॥*
*ਬ ਯੱਕ ਤੀਰ ਲਾਚਾਰ ਬਖਸ਼ੀਦਮੇ॥੩੫॥* *(ਜ਼ਫ਼ਰਨਾਮਾ)*

ਸੂਬਾ ਸਰਹਿੰਦ ਵਜ਼ੀਰ ਖ਼ਾਨ ਨੇ ਇੱਕੋ ਵਾਰ ਸ਼ਾਹੀ ਫੌਜ ਨੂੰ ਗੜ੍ਹੀ ਉੱਤੇ ਹਮਲਾ ਕਰਨ ਲਈ ਕਿਹਾ। ਗੁਰੂ ਸਾਹਿਬ ਜੀ ਨੇ ਮੁਗ਼ਲ ਫੌਜ ਦੇ ਟਾਕਰੇ ਲਈ ਪੰਜ-ਪੰਜ ਸਿੰਘਾਂ ਦੇ ਜਥੇ ਗੜ੍ਹੀ ਤੋਂ ਬਾਹਰ ਵੈਰੀਆਂ ਨਾਲ ਲੜਨ ਲਈ ਭੇਜਣੇ ਸ਼ੁਰੂ ਕਰ ਦਿੱਤੇ। ਗੁਰੂ ਸਾਹਿਬ ਜੀ ਨੇ ਗੜ੍ਹੀ ਨੂੰ ਬਚਾਉਣ ਵਾਸਤੇ ਗੜ੍ਹੀ ਦੀ ਹਰ ਇਕ ਕੰਧ ਅੱਗੇ ਦੋ-ਦੋ ਸਿੰਘ ਖੜ੍ਹੇ ਕੀਤੇ ਹੋਏ ਸਨ। ਦੋ ਸਿੰਘ ਗੜ੍ਹੀ ਦੇ ਦਰਵਾਜ਼ੇ ਦੀ ਰਾਖੀ ਕਰ ਰਹੇ ਸਨ। ਗੁਰੂ ਸਾਹਿਬ ਆਪ ਗੜ੍ਹੀ ਦੀ ਉੱਪਰਲੀ ਛੱਤ ਉੱਤੇ ਦੋਵਾਂ ਸਾਹਿਬਜ਼ਾਦਿਆਂ ਸਮੇਤ ਬੈਠੇ ਸਨ। ਉੱਪਰੋਂ ਵੈਰੀ ਫੌਜ ਉੱਤੇ ਤੀਰ ਛੱਡ ਰਹੇ ਸਨ। ਸਿੰਘਾਂ ਨੇ ਗੜ੍ਹੀ ਤੋਂ ਬਾਹਰ ਆ ਕੇ ਅੱਗੇ ਵਧ ਰਹੀ ਫੌਜ ਨੂੰ ਪਿਛਾਂਹ ਧੱਕ ਦਿੱਤਾ। ਯੁੱਧ ਦਾ ਮੈਦਾਨ ਭਖਿਆ ਹੋਇਆ ਸੀ। ਲੋਹੇ 'ਤੇ ਲੋਹਾ ਖੜਕ ਰਿਹਾ ਸੀ। ਹਜ਼ਾਰਾਂ ਜੁਆਨ ਲਹੂ-ਲੁਹਾਣ ਹੋ ਕੇ ਮੈਦਾਨ ਵਿਚ ਡਿੱਗ ਰਹੇ ਸਨ।

ਜਦੋਂ ਪੰਜ ਸਿੰਘਾਂ ਦਾ ਭੇਜਿਆ, ਜਥਾ ਵੈਰੀਆਂ ਨੂੰ ਪਾਰ ਬੁਲਾ ਕੇ ਸ਼ਹੀਦ ਹੋ ਗਿਆ। ਫਿਰ ਗੁਰੂ ਸਾਹਿਬ ਜੀ ਨੇ ਪੰਜ ਸਿੰਘਾਂ ਦਾ ਇਕ ਹੋਰ ਜਥਾ ਯੁੱਧ ਦੇ ਮੈਦਾਨ ਵਿਚ ਤੋਰਿਆ। ਉਹ ਪੰਜ ਸਿੰਘ ਵੀ ਅਨੇਕਾਂ ਵੈਰੀਆਂ ਨੂੰ ਲਤਾੜਦੇ ਹੋਏ ਸ਼ਹੀਦੀਆਂ ਪਾ ਗਏ। ਫਿਰ ਵਜ਼ੀਰ ਖ਼ਾਨ ਸੂਬਾ ਸਰਹਿੰਦ ਨੇ ਆਪਣੇ ਜਰਨੈਲਾਂ, ਫੌਜਦਾਰ ਹਦਾਇਤ ਖ਼ਾਨ, ਫੌਜਦਾਰ ਇਸਮਾਇਲ ਖ਼ਾਨ, ਫੌਜਦਾਰ ਖਲੀਲ ਖ਼ਾਨ, ਫੌਜਦਾਰ ਸੁਲਤਾਨ ਖ਼ਾਨ, ਫੌਜਦਾਰ ਫੌਲਾਦ ਖ਼ਾਨ, ਫੌਜਦਾਰ ਜਹਾਨ ਖ਼ਾਨ, ਫੌਜਦਾਰ ਭੂਰੇ ਖ਼ਾਨ ਅਤੇ ਫੌਜਦਾਰ ਅਸਮਾਨ ਖ਼ਾਨ ਨੂੰ ਹੁਕਮ ਦਿੱਤਾ ਕਿ ਉਹ ਸਾਰੇ ਇਕੱਠੇ ਹੋ ਕੇ ਗੜ੍ਹੀ ਉੱਤੇ ਜ਼ੋਰਦਾਰ ਹਮਲਾ ਕਰਨ। ਇਸ ਜ਼ੋਰਦਾਰ ਹਮਲੇ ਨੂੰ ਰੋਕਣਾ ਬਹੁਤ ਔਖਾ ਸੀ।

ਸਿੰਘਾਂ ਨੇ ਗੁਰੂ ਸਾਹਿਬ ਜੀ ਨੂੰ ਬੇਨਤੀ ਕੀਤੀ—ਸਤਿਗੁਰੂ ਜੀ! ਤੁਸੀਂ ਹੁਣ ਆਪਣੇ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਗੜ੍ਹੀ ਤੋਂ ਬਾਹਰ ਚਲੇ ਜਾਓ। ਅਸੀਂ ਪਿੱਛੋਂ ਲੜਦੇ ਰਹਾਂਗੇ। ਗੁਰੂ ਸਾਹਿਬ ਜੀ ਨੇ ਸਿੰਘਾਂ ਨੂੰ ਕਿਹਾ—ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ। ਤੁਸੀਂ ਸਾਰੇ ਹੀ ਮੇਰੇ ਸਾਹਿਬਜ਼ਾਦੇ ਹੋ। ਗੁਰੂ ਸਾਹਿਬ ਜੀ ਦਾ ਇਹ ਜੁਆਬ ਸੁਣ ਕੇ ਸਿੰਘ ਚੁੱਪ ਹੋ ਗਏ। ਇਸ ਸਮੇਂ ਸਾਹਿਬਜ਼ਾਦਾ ਅਜੀਤ ਸਿੰਘ ਨੇ ਗੁਰੂ ਪਿਤਾ ਜੀ ਤੋਂ ਯੁੱਧ ਵਿਚ ਜਾਣ ਦੀ ਆਗਿਆ ਮੰਗੀ। ਗੁਰੂ ਸਾਹਿਬ ਜੀ ਨੇ ਜ਼ੁਲਮ ਦਾ ਹੜ੍ਹ ਰੋਕਣ ਲਈ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਵੈਰੀਆਂ ਨਾਲ ਜੂਝਣ ਲਈ ਲੜਾਈ ਦੇ ਮੈਦਾਨ ਵਿਚ ਘੱਲਿਆ। ਗੁਰੂ ਸਾਹਿਬ ਜੀ ਨੇ ਆਪਣੇ ਪੁੱਤਰ ਨੂੰ ਸ਼ਸਤਰਾਂ ਨਾਲ ਸਜਾ ਕੇ ਉਸ ਨੂੰ ਥਾਪੜਾ ਦੇ ਕੇ ਆਖ਼ਰੀ ਫਤਿਹ ਬੁਲਾਈ ਤੇ ਉਸ ਨੂੰ ਜੰਗ ਦੇ ਮੈਦਾਨ ਵੱਲ ਤੋਰਿਆ। ਬਾਬਾ ਅਜੀਤ ਸਿੰਘ ਜੀ ਨੇ ਜੰਗ ਦੇ ਮੈਦਾਨ ਵਿਚ ਜਾ ਕੇ ਵੈਰੀਆਂ ਨੂੰ ਲਲਕਾਰ ਕੇ ਕਿਹਾ—ਮੇਰੇ ਸਾਹਮਣੇ ਉਹ ਆਏ ਜਿਸ ਦੇ ਦਿਲ ਵਿਚ ਲੜਨ ਦੇ ਅਰਮਾਨ ਹਨ। ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਜੋ ਸ਼ਬਦ ਜੰਗ ਦੇ ਮੈਦਾਨ ਵਿਚ ਆਖੇ ਉਨ੍ਹਾਂ ਸ਼ਬਦਾਂ ਨੂੰ ਮਿਰਜ਼ਾ ਮੁਹੰਮਦ ਅਬਦੁਲ ਗਨੀ ਨੇ ਆਪਣੇ ਕਿੱਸਾ 'ਜ਼ੌਹਰਿ ਤੇਗ' ਵਿਚ ਇਉਂ ਬਿਆਨ ਕੀਤਾ ਹੈ:

*ਨਾਮ ਕਾ ਅਜੀਤ ਹੂ ਜੀਤਾ ਨਾ ਜਾਊਂਗਾ।*
*ਜੀਤਾ ਤੋਂ ਖ਼ੈਰ ਮੁੜ ਕੇ ਜੀਤਾ ਨ ਆਊਂਗਾ।*

ਸਾਹਿਬਜ਼ਾਦਾ ਅਜੀਤ ਸਿੰਘ ਨੇ ਯੁੱਧ ਦੇ ਮੈਦਾਨ ਵਿਚ ਜਾ ਕੇ ਤਰਥੱਲੀ ਮਚਾ ਦਿੱਤੀ। ਸਾਹਿਬਜ਼ਾਦੇ ਨੇ ਤੀਰਾਂ ਨਾਲ ਵੈਰੀਆਂ ਦੀਆਂ ਛਾਤੀਆਂ ਵਿੰਨ੍ਹ ਦਿੱਤੀਆਂ। ਦਸਮੇਸ਼ ਜੀ ਗੜ੍ਹੀ ਉੱਪਰੋਂ ਸਾਹਿਬਜ਼ਾਦੇ ਨੂੰ ਲੜਦਿਆਂ ਵੇਖ ਰਹੇ ਸਨ। ਜਦੋਂ ਸਾਹਿਬਜ਼ਾਦੇ ਦੇ ਭੱਥੇ ਵਿੱਚੋਂ ਤੀਰ ਮੁੱਕ ਗਏ ਫਿਰ ਉਸ ਨੇ ਨੇਜ਼ਾ ਵਾਹੁਣਾ ਸ਼ੁਰੂ ਕਰ ਦਿੱਤਾ। ਤੁਰਕ ਤੋਬਾ-ਤੋਬਾ ਕਰ ਕੇ ਭੱਜਣ ਲੱਗ ਪਏ। ਇਨ੍ਹਾਂ ਨਾਲ ਯੁੱਧ ਵਿਚ ਆਏ ਸਿੰਘਾਂ 'ਚ ਭਾਈ ਮੁਹਕਮ ਸਿੰਘ ਜੀ ਪੰਜ ਪਿਆਰਿਆਂ ਵਿੱਚੋਂ ਇਕ ਸਨ, ਨੇ ਦੁਸ਼ਮਣ ਦਲਾਂ ਨੂੰ ਚੀਰ ਕੇ ਰੱਖ ਦਿੱਤਾ। ਉਹ ਦੁਸ਼ਮਣ ਦਲਾਂ ਨੂੰ ਧੂਹ ਕੇ ਦੂਰ ਤਕ ਲੈ ਗਏ। ਬਾਕੀ ਸਿੰਘ ਵੈਰੀਆਂ ਨਾਲ ਜੂਝਦੇ ਸ਼ਹੀਦ ਹੋ ਗਏ ਸਨ। ਜਦੋਂ ਸਾਹਿਬਜ਼ਾਦਾ ਯੁੱਧ ਲੜ ਰਿਹਾ ਸੀ ਉਸ ਸਮੇਂ ਉਸ ਨੇ ਇਕ ਮੁਗ਼ਲ ਸਿਪਾਹੀ ਦੇ ਜ਼ੋਰ ਨਾਲ ਨੇਜ਼ਾ ਮਾਰਿਆ। ਉਸ ਮੁਗ਼ਲ ਸਿਪਾਹੀ ਨੇ ਲੋਹੇ ਦੀ ਵਰਦੀ (ਸੰਜੋਅ) ਪਾਈ ਹੋਈ ਸੀ। ਸਾਹਿਬਜ਼ਾਦੇ ਦਾ ਨੇਜ਼ਾ ਉਸ ਸਿਪਾਹੀ ਦੀ ਸੰਜੋਅ ਵਿਚ ਖੁੱਭ ਗਿਆ। ਨੇਜ਼ੇ ਦੀ ਅਣੀ ਟੁੱਟ ਗਈ। ਇਕ ਮੁਗ਼ਲ ਦੇ ਨੇਜ਼ੇ ਨਾਲ ਉਨ੍ਹਾਂ ਦਾ ਘੋੜਾ ਜ਼ਖ਼ਮੀ ਹੋ ਗਿਆ, ਫਿਰ ਆਪ ਪੈਦਲ ਹੋ ਗਏ। ਨੇਜ਼ਾ ਟੁੱਟ ਜਾਣ 'ਤੇ ਉਨ੍ਹਾਂ ਨੇ ਤੇਗ ਧੂਹ ਲਈ ਤੇ ਵੈਰੀਆਂ ਉੱਤੇ ਵਾਰ ਕਰਨ ਲੱਗ ਪਏ। ਇੱਕੋ ਵਾਰ ਵੈਰੀ ਇਕੱਠੇ ਹੋ ਕੇ ਆਪ ਉੱਤੇ ਟੁੱਟ ਕੇ ਪੈ ਗਏ। ਆਪ ਜੀ ਵੈਰੀਆਂ ਨਾਲ ਜੂਝਦੇ ਹੋਏ ਸ਼ਹੀਦ ਹੋ ਗਏ। ਗੁਰੂ ਸਾਹਿਬ ਜੀ ਨੇ ਆਪਣੇ ਪੁੱਤਰ ਦੀ ਸ਼ਹੀਦੀ ਨੂੰ ਅੱਖੀਂ

ਵੇਖਿਆ। ਉਨ੍ਹਾਂ ਨੇ ਪੁੱਤਰ ਦੇ ਸ਼ਹੀਦ ਹੋਣ ਉੱਤੇ ਜੈਕਾਰਾ ਛੱਡਿਆ। ਆਪ ਜੀ ਦੀ ਸ਼ਹੀਦੀ ਸੂਰਜ ਛਿਪਣ ਤੋਂ ਕੁਝ ਸਮਾਂ ਪਹਿਲਾਂ ਲੌਢੇ ਵੇਲੇ ਹੋਈ ਸੀ।

ਆਪਣੇ ਭਰਾ ਬਾਬਾ ਅਜੀਤ ਸਿੰਘ ਜੀ ਦੀ ਸ਼ਹੀਦੀ ਪਿੱਛੋਂ ਬਾਬਾ ਜੁਝਾਰ ਸਿੰਘ ਜੀ ਨੇ ਕਲਗੀਧਰ ਪਿਤਾ ਤੋਂ ਯੁੱਧ ਵਿਚ ਜਾਣ ਦੀ ਆਗਿਆ ਮੰਗੀ। ਕਲਗੀਧਰ ਪਾਤਸ਼ਾਹ ਨੇ ਬਾਬਾ ਜੁਝਾਰ ਸਿੰਘ ਜੀ ਨੂੰ ਸ਼ਸਤਰ ਪਹਿਨਾਏ। ਸੀਸ ਉੱਤੇ ਕਲਗੀ ਸਜਾਈ। ਅਸ਼ੀਰਵਾਦ ਦੇ ਕੇ ਕਿਹਾ—ਬੇਟਾ, ਜੰਗ ਵਿਚ ਜਾਉ। ਦੁਸ਼ਟਾਂ ਨੂੰ ਸੋਧ ਕੇ ਧਰਮ ਯੁੱਧ ਵਿਚ ਲੜ ਕੇ ਸ਼ਹੀਦ ਹੋਵੋ। ਆਪ ਜੀ ਨੇ ਸਾਹਿਬਜ਼ਾਦਾ ਜੁਝਾਰ ਸਿੰਘ ਨੂੰ ਆਖ਼ਰੀ ਫਤਿਹ ਬੁਲਾ ਕੇ ਪੰਜ ਸਿੰਘਾਂ ਨਾਲ ਜੰਗ ਦੇ ਮੈਦਾਨ ਵਿਚ ਭੇਜਿਆ। ਪੰਜ ਸਿੰਘਾਂ ਵਿੱਚੋਂ ਦੋ ਸਿੰਘ ਭਾਈ ਹਿੰਮਤ ਸਿੰਘ ਜੀ ਅਤੇ ਭਾਈ ਸਾਹਿਬ ਸਿੰਘ ਜੀ ਪੰਜ ਪਿਆਰਿਆਂ ਵਿੱਚੋਂ ਸਨ। ਸਾਹਿਬਜ਼ਾਦਾ ਜੁਝਾਰ ਸਿੰਘ ਦੇ ਯੁੱਧ ਦੇ ਮੈਦਾਨ ਵਿਚ ਆਉਣ ਨਾਲ ਯੁੱਧ ਫਿਰ ਭਖ ਗਿਆ। ਸਾਹਿਬਜ਼ਾਦਾ ਜੁਝਾਰ ਸਿੰਘ ਨੇ ਯੁੱਧ ਦੇ ਮੈਦਾਨ ਵਿਚ ਜਾ ਕੇ ਤੁਰਕਾਂ ਨੂੰ ਲਲਕਾਰਾ ਮਾਰਿਆ। ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਸਮਾਨ ਗੂੰਜ ਉੱਠਿਆ। ਸਾਹਿਬਜ਼ਾਦਾ ਜੁਝਾਰ ਸਿੰਘ ਨੇ ਜੋਸ਼ ਵਿਚ ਆ ਕੇ ਤੇਗ ਨਾਲ ਤੁਰਕਾਂ ਦੇ ਟੋਟੇ ਕਰ ਕੇ ਰੱਖ ਦਿੱਤੇ। ਸਾਹਿਬਜ਼ਾਦੇ ਨਾਲ ਆਏ ਪੰਜ ਸਿੰਘ ਵੈਰੀਆਂ ਉੱਤੇ ਬਾਜਾਂ ਵਾਂਗ ਝਪਟੇ। ਸਿੰਘਾਂ ਨੇ ਤੇਗਾਂ ਨਾਲ ਵੈਰੀਆਂ ਦੇ ਸੱਥਰ ਲਾਹ ਦਿੱਤੇ। ਆਖ਼ਰ ਸਾਹਿਬਜ਼ਾਦੇ ਨਾਲ ਆਏ ਸਿੰਘ ਤੁਰਕਾਂ ਨਾਲ ਜੂਝਦੇ ਹੋਏ ਸ਼ਹੀਦ ਹੋ ਗਏ। ਗੁਰੂ ਸਾਹਿਬ ਜੀ ਗੜ੍ਹੀ ਉੱਪਰੋਂ ਵੈਰੀ ਦਲਾਂ ਉੱਤੇ ਤੀਰ ਛੱਡ ਰਹੇ ਸਨ। ਸਾਹਿਬਜ਼ਾਦਾ ਤੀਰਾਂ ਦੀ ਓਟ ਵਿਚ ਅੱਗੇ ਵਧ ਰਿਹਾ ਸੀ। ਗੁਰੂ ਸਾਹਿਬ ਜੀ ਆਪਣੇ ਪੁੱਤਰ ਨੂੰ ਲੜਦੇ ਹੋਏ ਅੱਖੀਂ ਵੇਖ ਰਹੇ ਸਨ। ਸਾਹਿਬਜ਼ਾਦਾ ਵੀ ਦੁਸ਼ਮਣਾਂ ਦੇ ਦਲਾਂ ਨਾਲ ਜੂਝਦਾ ਹੋਇਆ ਸ਼ਹੀਦ ਹੋ ਗਿਆ। ਇਸ ਸਮੇਂ ਸੂਰਜ ਛਿਪ ਗਿਆ ਸੀ। ਗੁਰੂ ਸਾਹਿਬ ਜੀ ਨੇ ਆਪਣੇ ਬੇਟੇ ਦੇ ਸ਼ਹੀਦ ਹੋਣ 'ਤੇ ਜੈਕਾਰਾ ਛੱਡਿਆ। ਉਨ੍ਹਾਂ ਨੇ ਅਕਾਲ ਪੁਰਖ ਦਾ ਸ਼ੁਕਰ ਕੀਤਾ। ਰਾਤ ਪੈ ਜਾਣ 'ਤੇ ਯੁੱਧ ਬੰਦ ਹੋ ਗਿਆ। ਗੁਰੂ ਸਾਹਿਬ ਜੀ ਨੇ ਰਹਰਾਸਿ ਸਾਹਿਬ ਦਾ ਪਾਠ ਕੀਤਾ। ਫਿਰ ਅਰਦਾਸ ਹੋਈ। ਗੁਰੂ ਸਾਹਿਬ ਜੀ ਨੇ ਗੜ੍ਹੀ ਵਿਚ ਬਾਕੀ ਸਿੰਘਾਂ ਨੂੰ ਕਿਹਾ—ਸਾਡੇ ਕੋਲ ਸ਼ਹੀਦ ਹੋਣ ਤੋਂ ਬਗ਼ੈਰ ਹੋਰ ਕੋਈ ਚਾਰਾ ਨਹੀਂ ਹੈ। ਸਾਡੇ ਲਹੂ ਦਾ ਯੁੱਧ ਵਿਚ ਡੁਲ੍ਹਿਆ ਇਕ ਵੀ ਤੁਪਕਾ ਫ਼ਜ਼ੂਲ ਨਹੀਂ ਜਾਵੇਗਾ। ਜਦੋਂ ਤਕ ਧਰਤੀ 'ਤੇ ਅਸਮਾਨ ਰਹੇਗਾ, ਵੈਰੀਆਂ ਕੋਲੋਂ ਸਾਡਾ ਖ਼ੂਨ ਹਿਸਾਬ ਮੰਗਦਾ ਰਹੇਗਾ। ਗੁਰੂ ਸਾਹਿਬ ਨੇ ਸਿੰਘਾਂ ਨੂੰ ਕਿਹਾ ਕਿ ਸਵੇਰੇ ਮੈਂ ਜਥਾ ਲੈ ਕੇ ਯੁੱਧ ਦੇ ਮੈਦਾਨ ਵਿਚ ਜਾਵਾਂਗਾ। ਮੈਂ ਵੈਰੀਆਂ ਨਾਲ ਜੂਝ ਕੇ ਸ਼ਹੀਦ ਹੋਵਾਂਗਾ। ਗੁਰੂ ਸਾਹਿਬ ਜੀ ਦੇ ਇਸ ਫ਼ੈਸਲੇ ਉੱਤੇ ਸਿੰਘ ਫ਼ਿਕਰ ਕਰਨ ਲੱਗ ਪਏ। ਉਨ੍ਹਾਂ ਨੇ ਗੁਰੂ ਸਾਹਿਬ ਜੀ ਨੂੰ ਕਿਹਾ—ਇਸ ਬਿਪਤਾ ਸਮੇਂ ਤੁਹਾਡੀ ਸ਼ਹੀਦੀ ਖਾਲਸਾ ਪੰਥ ਨੂੰ ਘੋਰ ਸੰਕਟ ਵਿਚ ਪਾ ਦੇਵੇਗੀ। ਇਸ ਸਮੇਂ ਰਾਤ ਪੈ ਗਈ ਸੀ। ਗੜ੍ਹੀ ਵਿਚ ਕੇਵਲ ਅੱਠ

ਸਿੰਘ ਅਤੇ ਗੁਰੂ ਸਾਹਿਬ ਰਹਿ ਗਏ ਸਨ। ਗੁਰੂ ਸਾਹਿਬ ਜੀ ਆਪਣੇ ਫ਼ੈਸਲੇ ਉੱਤੇ ਡਟੇ ਹੋਏ ਸਨ। ਸਤਿਗੁਰੂ ਜੀ ਅਨੇਕਾਂ ਵੈਰੀਆਂ ਨੂੰ ਮਾਰ ਕੇ ਸ਼ਹੀਦ ਹੋਣਾ ਚਾਹੁੰਦੇ ਸਨ। ਸਿੰਘਾਂ ਨੇ ਗੁਰਮਤਾ ਕੀਤਾ। ਪੰਜ ਸਿੰਘਾਂ ਨੇ ਗੁਰੂ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਹਜ਼ੂਰ ਤੁਸੀਂ ਕਹਿੰਦੇ ਸੀ ਕਿ ਮੈਂ ਪੰਥ ਦਾ ਹੁਕਮ ਮੰਨਾਂਗਾ। ਹੁਣ ਖਾਲਸਾ ਪੰਥ ਦੇ ਹੁਕਮ ਨੂੰ ਮੰਨਣ ਦਾ ਵੇਲਾ ਹੈ। ਪੰਜਾਂ ਪਿਆਰਿਆਂ ਵਿੱਚੋਂ ਭਾਈ ਦਇਆ ਸਿੰਘ ਜੀ ਪੰਜ ਪਿਆਰਿਆਂ ਦੀ ਅਗਵਾਈ ਕਰ ਰਹੇ ਸਨ, ਨੇ ਆਪ ਜੀ ਨੂੰ ਕਿਹਾ ਕਿ ਸੱਚੇ ਪਾਤਸ਼ਾਹ! ਖਾਲਸਾ ਪੰਥ ਦਾ ਹੁਕਮ ਹੈ ਕਿ ਆਪ ਜੀ ਗੜ੍ਹੀ ਨੂੰ ਛੱਡ ਕੇ ਚਮਕੌਰ ਤੋਂ ਬਾਹਰ ਕਿਸੇ ਸੁਰੱਖਿਅਤ ਟਿਕਾਣੇ 'ਤੇ ਚਲੇ ਜਾਓ ਕਿਉਂਕਿ ਤੁਸੀਂ ਹੋਰ ਬਹੁਤ ਸਾਰੇ ਕੰਮ ਕਰਨੇ ਹਨ ਜੋ ਅਜੇ ਬਾਕੀ ਹਨ। ਇਸ ਸਮੇਂ ਤੁਹਾਡੀ ਸ਼ਹੀਦੀ ਨਾਲ ਪੰਥ ਦੇ ਹੋਰ ਕਈ ਕੰਮ ਜੋ ਅਜੇ ਹੋਣੇ ਹਨ, ਰਹਿ ਜਾਣਗੇ। ਗੁਰੂ ਸਾਹਿਬ ਜੀ ਨੇ ਪੰਥ ਦਾ ਹੁਕਮ ਮੰਨ ਲਿਆ ਤੇ ਕਿਹਾ ਕਿ ਮੈਂ ਪੰਥ ਦਾ ਹੁਕਮ ਮੰਨ ਕੇ, ਗੜ੍ਹੀ ਛੱਡ ਕੇ ਬਾਹਰ ਚਲਾ ਜਾਵਾਂਗਾ ਪਰ ਮੈਂ ਲੁਕ-ਛਿਪ ਕੇ ਨਹੀਂ ਜਾਵਾਂਗਾ। ਮੈਂ ਦੁਸ਼ਮਣ ਦਲਾਂ ਨੂੰ ਲਲਕਾਰ ਕੇ ਬਾਹਰ ਜਾਵਾਂਗਾ। ਪੰਜਾਂ ਪਿਆਰਿਆਂ ਨੇ ਇਹ ਵੀ ਫ਼ੈਸਲਾ ਕੀਤਾ ਕਿ ਗੁਰੂ ਸਾਹਿਬ ਜੀ ਨਾਲ ਤਿੰਨ ਸਿੰਘ, ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਤੇ ਭਾਈ ਮਾਨ ਸਿੰਘ ਜੀ ਬਾਹਰ ਜਾਣਗੇ। ਖਾਲਸਾ ਪੰਥ ਦਾ ਸਭ ਤੋਂ ਪਹਿਲਾ ਗੁਰਮਤਾ ਚਮਕੌਰ ਸਾਹਿਬ ਦੀ ਗੜ੍ਹੀ ਵਿਚ ਹੋਇਆ ਸੀ। ਇਸ ਗੁਰਮਤੇ ਰਾਹੀਂ ਗੁਰੂ ਸਾਹਿਬ ਜੀ ਨੂੰ ਚਮਕੌਰ ਸਾਹਿਬ ਦੀ ਗੜ੍ਹੀ ਨੂੰ ਛੱਡ ਕੇ ਬਾਹਰ ਜਾਣ ਲਈ ਕਿਹਾ ਗਿਆ ਸੀ। ਬਹੁਤ ਸਾਰੇ ਸਿੰਘ ਸ਼ਹੀਦ ਹੋ ਚੁਕੇ ਸਨ। ਮੁਗ਼ਲ ਫੌਜਾਂ ਨੂੰ ਪੱਕਾ ਨਿਸ਼ਚਾ ਸੀ ਕਿ ਉਹ ਦਿਨ ਚੜ੍ਹਨ ਵੇਲੇ ਗੁਰੂ ਸਾਹਿਬ ਜੀ ਨੂੰ ਜਿਊਂਦਿਆਂ ਫੜ ਲੈਣਗੇ ਪਰ ਇਹ ਉਨ੍ਹਾਂ ਦਾ ਭੁਲੇਖਾ ਸੀ। ਗੁਰੂ ਸਾਹਿਬ ਜੀ ਵੈਰੀ ਫੌਜਾਂ ਨੂੰ ਭੁਲੇਖਾ ਪਾ ਕੇ ਬਾਹਰ ਜਾਣਾ ਚਾਹੁੰਦੇ ਸਨ। ਭਾਈ ਸੰਗਤ ਸਿੰਘ ਜੀ ਦਾ ਮੁਹਾਂਦਰਾ ਗੁਰੂ ਸਾਹਿਬ ਜੀ ਨਾਲ ਮਿਲਦਾ ਸੀ। ਗੁਰੂ ਸਾਹਿਬ ਜੀ ਨੇ ਗੁਰੂ ਪੰਥ ਦੇ ਹੁਕਮ ਨਾਲ ਆਪਣੀ ਕਲਗ਼ੀ ਲਾਹ ਕੇ ਭਾਈ ਸੰਗਤ ਸਿੰਘ ਦੇ ਸੀਸ ਉੱਤੇ ਸਜਾ ਦਿੱਤੀ ਤਾਂ ਕਿ ਦੁਸ਼ਮਣ ਫੌਜਾਂ ਨੂੰ ਜਾਪੇ ਕਿ ਗੁਰੂ ਸਾਹਿਬ ਜੀ ਅਜੇ ਗੜ੍ਹੀ ਅੰਦਰ ਹੀ ਹਨ। ਗੁਰੂ ਸਾਹਿਬ ਜੀ ਨੇ ਤਿੰਨਾਂ ਸਿੰਘਾਂ ਨੂੰ ਸਮਝਾ ਦਿੱਤਾ ਸੀ ਕਿ ਉਨ੍ਹਾਂ ਨੇ ਰਾਤ ਸਮੇਂ ਧਰੂ ਤਾਰੇ ਦੀ ਸੇਧ ਰੱਖ ਕੇ ਮਾਛੀਵਾੜੇ ਵੱਲ ਜਾਣਾ ਹੈ। ਗੁਰੂ ਸਾਹਿਬ ਜੀ ਨੇ ਆਪਣੇ ਬਾਹਰ ਜਾਣ ਤੋਂ ਪਹਿਲਾਂ ਇਨ੍ਹਾਂ ਤਿੰਨਾਂ ਸਿੰਘਾਂ— ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਤੇ ਭਾਈ ਮਾਨ ਸਿੰਘ ਜੀ ਨੂੰ ਗੁਪਤ ਦਰਵਾਜ਼ੇ ਰਾਹੀਂ ਗੜ੍ਹੀ ਤੋਂ ਬਾਹਰ ਭੇਜ ਦਿੱਤਾ। ਇਹ ਕਿਹੋ ਜਿਹੀ ਅਜੀਬ ਰਾਤ ਹੋਣੀ ਹੈ ਕਿ ਇਸ ਰਾਤ ਤੋਂ ਬਾਅਦ ਗੜ੍ਹੀ ਅੰਦਰ ਰਹੇ ਸਿੰਘਾਂ ਨੇ ਗੁਰੂ ਸਾਹਿਬ ਨੂੰ ਅਤੇ ਗੁਰੂ ਸਾਹਿਬ ਨੇ ਗੜ੍ਹੀ ਅੰਦਰ ਰਹੇ ਸਿੰਘਾਂ ਨੂੰ ਨਹੀਂ ਮਿਲਣਾ ਸੀ।

ਗੁਰੂ ਸਾਹਿਬ ਜੀ ਰਾਤ ਦੇ ਹਨੇਰੇ ਵਿਚ ਗੜ੍ਹੀ ਦੀ ਕੰਧ ਤੋਂ ਛਾਲ ਮਾਰ ਕੇ ਹੇਠਾਂ

ਉਤਰੇ। ਮੈਦਾਨ ਵਿਚ ਆ ਕੇ ਉੱਚੇ ਟਿੱਬੇ ਉੱਤੇ ਖਲੋ ਕੇ ਜ਼ੋਰ ਨਾਲ ਆਵਾਜ਼ ਮਾਰੀ— ਸਿੱਖਾਂ ਦਾ ਗੁਰੂ ਜਾ ਰਿਹਾ ਹੈ, ਕੋਈ ਸੂਰਮਾ ਫੜ ਕੇ ਵਿਖਾਵੇ। ਸਭ ਪਾਸੇ ਸ਼ੋਰ ਮੱਚ ਗਿਆ। ਆਵਾਜ਼ ਸੁਣ ਕੇ ਵੈਰੀ ਫੌਜ ਦੇ ਬੰਦੇ ਚੌਕਸ ਹੋ ਗਏ। ਮਸ਼ਾਲਚੀ ਨੇ ਮਸ਼ਾਲ ਜਗਾਈ ਤਾਂ ਕਿ ਰਾਤ ਦੇ ਘੁੱਪ ਹਨੇਰੇ ਵਿਚ ਪਛਾਣਿਆ ਜਾ ਸਕੇ ਕਿ ਜਿਧਰੋਂ ਆਵਾਜ਼ ਆਈ ਹੈ, ਉਹ ਕੌਣ ਹੈ? ਗੁਰੂ ਸਾਹਿਬ ਜੀ ਨੇ ਮਸ਼ਾਲਚੀ ਦੀ ਹਥੇਲੀ ਦੀ ਸੇਧ ਰੱਖ ਕੇ ਤੀਰ ਛੱਡਿਆ। ਮਸ਼ਾਲਚੀ ਦੇ ਹੱਥੋਂ ਮਸ਼ਾਲ ਡਿੱਗ ਪਈ ਤੇ ਬੁੱਝ ਗਈ। ਮਸ਼ਾਲਚੀ ਖ਼ੂਨ ਨਾਲ ਲੱਥਪੱਥ ਹੋ ਕੇ ਭੁੰਞੇ ਡਿੱਗ ਪਿਆ ਅਤੇ ਉਹ ਥਾਂ 'ਤੇ ਹੀ ਮਾਰਿਆ ਗਿਆ। ਗੁਰੂ ਸਾਹਿਬ ਜੀ ਨੇ ਜਿਸ ਥਾਂ 'ਤੇ ਖਲੋ ਕੇ ਆਵਾਜ਼ ਮਾਰੀ ਸੀ, ਆਪ ਜੀ ਉਹ ਥਾਂ ਛੱਡ ਕੇ ਦੂਜੀ ਦਿਸ਼ਾ ਵੱਲ ਨਿਕਲ ਗਏ। ਰਾਤ ਦਾ ਘੁੱਪ ਹਨੇਰਾ ਸੀ। ਵੈਰੀ ਫੌਜ ਦੇ ਬੰਦੇ ਜਿਧਰੋਂ ਆਵਾਜ਼ ਆਈ ਸੀ, ਉਧਰ ਨੂੰ ਭੱਜੇ। ਉਸ ਪਾਸੇ ਹਨੇਰੇ ਵਿਚ ਵੈਰੀ ਫੌਜ ਦੇ ਸਿਪਾਹੀ ਆਪਸ ਵਿਚ ਲੜ ਮਰੇ। ਫਿਰ ਗੁਰੂ ਸਾਹਿਬ ਨੇ ਦੂਜੀ ਵਾਰ ਆਵਾਜ਼ ਦਿੱਤੀ ਕਿ ਸਿੱਖਾਂ ਦਾ ਗੁਰੂ ਜਾ ਰਿਹਾ ਹੈ, ਕੋਈ ਸੂਰਮਾ ਫੜ ਕੇ ਵਿਖਾਏ। ਵੈਰੀ ਫੌਜ ਦੇ ਸਿਪਾਹੀ ਜਿਧਰੋਂ ਆਵਾਜ਼ ਆਈ ਸੀ, ਉਸ ਪਾਸੇ ਨੂੰ ਭੱਜੇ। ਭਗਦੜ ਮੱਚ ਗਈ। ਹਨੇਰੇ ਵਿਚ ਆਪਸ ਵਿਚ ਕਟਾਵੱਢੀ ਸ਼ੁਰੂ ਹੋ ਗਈ। ਗੁਰੂ ਸਾਹਿਬ ਜੀ ਪਹਿਲਾਂ ਵਾਂਗ ਹੀ ਆਪਣੀ ਥਾਂ ਛੱਡ ਕੇ ਤੀਜੀ ਦਿਸ਼ਾ ਵੱਲ ਨੂੰ ਨਿਕਲ ਗਏ। ਫਿਰ ਦੁਬਾਰਾ ਗੁਰੂ ਸਾਹਿਬ ਜੀ ਨੇ ਪਹਿਲਾਂ ਵਾਂਗ ਆਵਾਜ਼ ਮਾਰੀ, ਆਪਣੀ ਥਾਂ ਛੱਡ ਕੇ, ਤਾੜੀ ਮਾਰ ਕੇ ਦੁਸ਼ਮਣਾਂ ਨੂੰ ਭੁਲੇਖੇ ਵਿਚ ਪਾ ਕੇ ਚੌਥੀ ਦਿਸ਼ਾ ਵੱਲ ਮੁਗ਼ਲ ਫੌਜਾਂ ਵਿੱਚੋਂ ਸਾਫ਼ ਬਚ ਕੇ ਨਿਕਲ ਗਏ। ਜਿਧਰੋਂ ਗੁਰੂ ਸਾਹਿਬ ਜੀ ਨੇ ਆਵਾਜ਼ ਮਾਰੀ ਸੀ, ਵੈਰੀ ਫੌਜ ਦੇ ਸਿਪਾਹੀ ਉਸ ਪਾਸੇ ਵੱਲ ਨੂੰ ਵਧੇ। ਰਾਤ ਦੇ ਹਨੇਰੇ ਵਿਚ ਉਹ ਆਪਸ ਵਿਚ ਲੜ ਮਰੇ। ਦਿਨ ਚੜ੍ਹਦੇ ਨਾਲ ਜਦੋਂ ਉਨ੍ਹਾਂ ਨੇ ਵੇਖਿਆ ਮਰੇ ਹੋਏ ਸਭ ਬੰਦੇ ਉਨ੍ਹਾਂ ਦੇ ਸਨ। ਗੁਰੂ ਸਾਹਿਬ ਜੀ ਜਿਸ ਟਿੱਬੇ ਉੱਤੇ ਖਲੋ ਕੇ ਤਾੜੀ ਮਾਰ ਕੇ, ਵੈਰੀ ਫੌਜਾਂ ਦੇ ਘੇਰੇ ਵਿੱਚੋਂ ਨਿਕਲੇ ਸਨ, ਉਥੇ ਹੁਣ 'ਗੁਰਦੁਆਰਾ ਤਾੜੀ ਸਾਹਿਬ' ਸੁਸ਼ੋਭਿਤ ਹੈ। ਇਹ ਗੁਰਦੁਆਰਾ ਚਮਕੌਰ ਸਾਹਿਬ ਤੋਂ ਬਾਹਰਵਾਰ ਉੱਤਰ-ਪੱਛਮ ਵੱਲ ਹੈ। ਗੁਰੂ ਸਾਹਿਬ ਜੀ ਦਾ ਦੁਸ਼ਮਣਾਂ ਦੇ ਦਲਾਂ ਨੂੰ ਭੁਲੇਖੇ ਵਿਚ ਪਾ ਕੇ ਦੂਰੋਂ ਤੀਰ ਛੱਡ ਕੇ, ਮਸ਼ਾਲਚੀ ਦੀ ਮਸ਼ਾਲ ਬੁਝਾ ਕੇ, ਉਸ ਨੂੰ ਚਿਤ ਕਰ ਕੇ, ਤੁਰਕਾਂ ਨੂੰ ਤੀਰਾਂ ਨਾਲ ਸੋਧ ਕੇ, ਲਲਕਾਰ ਕੇ ਮਾਛੀਵਾੜੇ ਦੇ ਜੰਗਲ ਵਿਚ ਪੁੱਜ ਜਾਣਾ, ਯੁੱਧ ਕਲਾ ਤੇ ਨਿਰਭੈਤਾ ਦਾ ਕਮਾਲ ਹੈ। ਇਤਿਹਾਸ ਦਾ ਇਹ ਇਕ ਅਦੁੱਤੀ ਕਾਂਡ ਹੈ। ਗੁਰੂ ਸਾਹਿਬ ਜੀ ਦੇ ਤਿੰਨ ਸਾਥੀ ਸਿੰਘਾਂ— ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਦਾ ਉਨ੍ਹਾਂ ਨੂੰ ਮਾਛੀਵਾੜੇ ਦੇ ਜੰਗਲ ਵਿਚ ਜਾ ਮਿਲਣਾ ਸੂਰਬੀਰਤਾ ਦੀ ਅਨੋਖੀ ਗਾਥਾ ਹੈ। ਗੜ੍ਹੀ ਵਿਚ ਪਿੱਛੋਂ ਟਿਕੇ ਹੋਏ ਸਿੰਘਾਂ ਦਾ ਅਗਲੇ ਦਿਨ ਦੁਸ਼ਮਣਾਂ ਦੇ ਦਲਾਂ ਨਾਲ ਜੂਝ ਕੇ ਸ਼ਹੀਦ ਹੋ ਜਾਣਾ, ਤੁਰਕਾਂ ਦੇ ਕਾਬੂ ਨਾ ਆਉਣਾ, ਸਿੱਖੀ ਸਿਦਕ ਦਾ ਸਿਖ਼ਰ ਹੈ।

ਜਿਸ ਫੌਜ ਦਾ ਜਰਨੈਲ ਯੁੱਧ ਦਾ ਘੇਰਾ ਤੋੜ ਕੇ ਬਚ ਕੇ ਨਿਕਲ ਜਾਵੇ, ਉਹ ਫੌਜ ਜਿੱਤੀ ਹੋਈ ਸਮਝੀ ਜਾਂਦੀ ਹੈ। ਗੁਰੂ ਸਾਹਿਬ ਜੀ ਮੁਗ਼ਲ ਫੌਜਾਂ ਦਾ ਘੇਰਾ ਤੋੜ ਕੇ ਨਿਕਲ ਗਏ ਸਨ। ਚਮਕੌਰ ਸਾਹਿਬ ਦੇ ਯੁੱਧ ਵਿਚ ਖਾਲਸੇ ਦੀ ਜਿੱਤ ਹੋਈ ਸੀ। ਪਿੱਛੇ ਗੜ੍ਹੀ ਅੰਦਰ ਕੇਵਲ ਪੰਜ ਸਿੰਘ ਰਹਿ ਗਏ ਸਨ। ਵੈਰੀ ਫੌਜ ਨੂੰ ਪੱਕਾ ਨਿਸ਼ਚਾ ਸੀ ਕਿ ਉਹ ਦਿਨ ਚੜ੍ਹਨ ਨਾਲ ਗੁਰੂ ਸਾਹਿਬ ਜੀ ਨੂੰ ਗ੍ਰਿਫ਼ਤਾਰ ਕਰ ਲੈਣਗੇ, ਪਰ ਇਹ ਉਨ੍ਹਾਂ ਦਾ ਭੁਲੇਖਾ ਸੀ। ਅਗਲੀ ਸਵੇਰ ਦਿਨ ਚੜ੍ਹਦਿਆਂ ਹੀ ਗੜ੍ਹੀ ਅੰਦਰਲੇ ਸਿੰਘਾਂ ਨੇ ਉੱਚੀ ਅਵਾਜ਼ ਨਾਲ ਅਕਾਲ-ਅਕਾਲ ਦੇ ਜੈਕਾਰੇ ਗੁੰਜਾਏ ਤੇ ਤੇਗਾਂ ਸੂਤ ਕੇ ਗੜ੍ਹੀ ਦੀਆਂ ਕੰਧਾਂ ਉੱਤੇ ਖੜ੍ਹੇ ਹੋ ਗਏ। ਵੈਰੀ ਦਲ ਦੇ ਸਿਪਾਹੀ ਵਾਹੋ-ਦਾਹੀ ਭੱਜੇ ਆ ਰਹੇ ਸਨ। ਜਿਹੜਾ ਵੀ ਗੜ੍ਹੀ ਦੀਆਂ ਕੰਧਾਂ ਉੱਤੇ ਚੜ੍ਹਦਾ, ਉਸ ਦਾ ਸਿਰ ਲਾਹ ਕੇ ਹੇਠਾਂ ਸੁੱਟ ਦਿੰਦੇ। ਸਿੰਘਾਂ ਨੇ ਗੜ੍ਹੀ ਦਾ ਬੂਹਾ ਖੋਲ੍ਹ ਦਿੱਤਾ ਤੇ ਵੈਰੀਆਂ ਨੂੰ ਤੇਗਾਂ ਨਾਲ ਪਾਰ ਬੁਲਾਉਂਦੇ ਰਹੇ। ਸਿੰਘਾਂ ਨੇ ਆਖ਼ਰੀ ਸਮੇਂ ਜੋ ਬਹਾਦਰੀ ਤੇ ਦਲੇਰੀ ਵਿਖਾਈ ਉਸ ਨੇ ਸੰਸਾਰ ਦੇ ਕਈ ਮਹਾਨ ਯੋਧਿਆਂ ਨੂੰ ਮਾਤ ਕਰ ਦਿੱਤਾ। ਬਹੁਤ ਤੁਰਕਾਂ ਨੂੰ ਮਾਰ ਕੇ ਸਿੰਘ ਸ਼ਹੀਦ ਹੋ ਗਏ। ਭਾਈ ਸੰਗਤ ਸਿੰਘ ਜੀ ਵੈਰੀਆਂ ਨਾਲ ਲੜਦੇ ਸ਼ਹੀਦ ਹੋ ਗਏ। ਪੂਰਾ ਇੱਕ ਦਿਨ ਮੁਗ਼ਲ ਫੌਜਦਾਰ ਇਕ ਦੂਜੇ ਨੂੰ ਵਧਾਈਆਂ ਦਿੰਦੇ ਰਹੇ ਕਿ ਉਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਹੀਦ ਕਰ ਦਿੱਤਾ ਹੈ। ਸਰਹਿੰਦ ਦੇ ਸੂਬੇ ਵਜ਼ੀਰ ਖ਼ਾਨ ਨੇ ਸਾਰੇ ਮਾਮਲੇ ਦੀ ਪੜਤਾਲ ਕਰਵਾਈ। ਕਿਸੇ ਮੁਹਤਬਰ ਬੰਦੇ ਨੇ ਭਾਈ ਸੰਗਤ ਸਿੰਘ ਜੀ ਨੂੰ ਪਛਾਣ ਕੇ ਦੱਸਿਆ, ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਹੀਂ ਹਨ। ਇਹ ਕੋਈ ਉਨ੍ਹਾਂ ਦਾ ਸਿੰਘ ਹੈ। ਮੁਗ਼ਲਾਂ ਨੂੰ ਅਸਲ ਗੱਲ ਦਾ ਪਤਾ ਕੁਝ ਦਿਨਾਂ ਮਗਰੋਂ ਲੱਗਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਪੁਸ਼ਾਕ ਆਪਣੇ ਇਕ ਸਿੰਘ ਜਿਸ ਦੀ ਸ਼ਕਲ ਉਨ੍ਹਾਂ ਨਾਲ ਮਿਲਦੀ ਸੀ, ਨੂੰ ਪਹਿਨਾ ਕੇ ਆਪ ਗੜ੍ਹੀ ਵਿੱਚੋਂ ਕਿਧਰੇ ਬਾਹਰ ਚਲੇ ਗਏ ਸਨ। ਗੁਰੂ ਸਾਹਿਬ ਜੀ ਦਾ ਚਮਕੌਰ ਦੀ ਗੜ੍ਹੀ ਵਿੱਚੋਂ ਬਚ ਕੇ ਬਾਹਰ ਨਿਕਲ ਜਾਣ 'ਤੇ ਮੁਗ਼ਲ ਫੌਜਾਂ ਸ਼ਰਮਸਾਰ ਤੇ ਨਿਰਾਸ਼ ਹੋ ਗਈਆਂ। ਮੁਗ਼ਲ ਫੌਜਾਂ ਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਇਕੱਠਿਆਂ ਹੋ ਕੇ ਲੱਗਭਗ ਅੱਠ ਮਹੀਨਿਆਂ ਤੋਂ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਰੱਖਿਆ ਸੀ। ਪਰ ਮੁਗ਼ਲ ਫੌਜਾਂ ਗੁਰੂ ਸਾਹਿਬ ਜੀ ਨੂੰ ਫੜ ਨਾ ਸਕੀਆਂ। ਮੁਗ਼ਲ ਸਰਕਾਰ ਦੇ ਵੱਕਾਰ ਨੂੰ ਭਾਰੀ ਸੱਟ ਵੱਜੀ ਸੀ। ■

## ਜ਼ਿਲ੍ਹਾ ਤਰਨ ਤਾਰਨ ਵਿਖੇ ਅੰਮ੍ਰਿਤ-ਸੰਚਾਰ

ਭਾਈ ਦਿਲਬਾਗ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਪੱਤੀ ਭੂਰਾ, ਪਿੰਡ ਸਭਰਾਅ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ ੨੩ ਜੁਲਾਈ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੪੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

# ਛੋਟੇ ਸਾਹਿਬਜ਼ਾਦੇ ਸ਼ਹੀਦ

*-ਗਿ. ਸੋਹਣ ਸਿੰਘ ਸੀਤਲ*

ਪਰਵਾਰ ਨਾਲ ਵਿਛੋੜਾ

ਉਹ ਕਹਿਰ ਦੀ ਰਾਤ ਸੀ, ਜਦ ਸਿੱਖਾਂ ਨੇ ਸਰਸਾ ਨਦੀ ਪਾਰ ਕੀਤੀ। ਗੁਰਦੇਵ ਦਾ ਸਾਰਾ ਪਰਵਾਰ ਖੇਰੂੰ-ਖੇਰੂੰ ਹੋ ਗਿਆ। ਮਹਾਰਾਜ ਦੇ ਮਹਿਲ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਨੂੰ ਚਲੇ ਗਏ। ਮਾਤਾ ਗੁਜਰੀ ਜੀ ਤੇ ਦੋਵੇਂ ਛੋਟੇ ਸਾਹਿਬਜ਼ਾਦੇ ਬਾਕੀ ਸਾਰੇ ਸਾਥ ਨਾਲੋਂ ਵਿੱਛੜ ਗਏ। ਉਨ੍ਹਾਂ ਨਾਲ ਇੱਕੋ ਗੰਗਾ ਰਾਮ ਰਹਿ ਗਿਆ। ਸਿੱਖ ਘਿਰਣਾ ਨਾਲ ਉਸ ਨੂੰ ਗੰਗੂ* ਕਹਿ ਕੇ ਬੁਲਾਉਂਦੇ ਹਨ।

ਗੰਗੂ ਦੇ ਘਰ ਪੁੱਜੇ: ਮਾਤਾ ਜੀ ਘੋੜੇ 'ਤੇ ਅਸਵਾਰ ਸਨ। ਛੋਟਾ ਪੋਤਰਾ ਉਨ੍ਹਾਂ ਦੇ ਅੱਗੇ ਤੇ ਵੱਡਾ ਪਿੱਛੇ ਬੈਠਾ ਸੀ। ਸਾਥ ਤੋਂ ਵਿੱਛੜ ਕੇ ਉਹ ਬੜੇ ਉਦਾਸ ਸਨ। ਮਾਤਾ ਜੀ ਦੇ ਪਾਸ ਮੋਹਰਾਂ ਦੀ ਭਰੀ ਖੁਰਜੀ ਵੇਖ ਕੇ ਗੰਗੂ ਦਾ ਦਿਲ ਲਲਚਾ ਗਿਆ। ਉਹ ਮਾਤਾ ਜੀ ਨੂੰ ਆਪਣੇ ਘਰ ਪਿੰਡ 'ਖੇੜੀ' ਲੈ ਗਿਆ। ਉਸ ਸਮੇਂ ਤਕ ਸੱਤ ਪੋਹ ਦਾ ਸੂਰਜ ਛਿਪ ਚੁੱਕਾ ਸੀ। ਗੰਗੂ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਭੋਜਨ ਛਕਾਇਆ ਤੇ ਘਰ ਦੇ ਪਿਛਲੇ ਕਮਰੇ ਵਿਚ ਆਰਾਮ ਕਰਨ ਵਾਸਤੇ ਥਾਂ ਦਿੱਤੀ। ਮਾਤਾ ਜੀ ਅੱਧੀ ਰਾਤ ਤਕ ਗਿਣਤੀਆਂ ਵਿਚ ਪਏ ਜਾਗਦੇ ਰਹੇ। ਕਹਿੰਦੇ ਹਨ, ਨੀਂਦ ਸੂਲੀ 'ਤੇ ਵੀ ਆ ਜਾਂਦੀ ਹੈ। ਢਲੀ ਰਾਤ ਪਲ ਕੁ ਮਾਤਾ ਜੀ ਦੀ ਅੱਖ ਲੱਗ ਗਈ। ਏਨੇ ਸਮੇਂ ਤੋਂ ਲਾਭ ਉਠਾ ਕੇ ਗੰਗੂ ਨੇ ਮਾਤਾ ਜੀ ਦੇ ਸਰ੍ਹਾਣਿਓਂ ਮੋਹਰਾਂ ਵਾਲੀ ਖੁਰਜੀ ਚੁੱਕ ਲਈ। ਦਿਨ ਚੜ੍ਹੇ ਮੰਜੇ ਹੇਠਾਂ ਖੁਰਜੀ ਨਾ ਪਈ ਵੇਖ ਕੇ ਮਾਤਾ ਜੀ ਨੇ ਬੜੀ ਨਰਮ ਬੋਲੀ ਵਿਚ ਪੁੱਛਿਆ, "ਬੇਟਾ ਗੰਗਾ ਰਾਮ! ਭਲਾ ਖੁਰਜੀ ਚੁੱਕ ਕੇ ਕਿਸੇ ਹੋਰ ਥਾਂ ਸੰਭਾਲ ਦਿੱਤੀ ਊ?" ਏਨੀ ਸਾਧਾਰਨ ਪੁੱਛ ਉੱਤੇ ਹੀ ਗੰਗੂ ਭੜਕ ਉਠਿਆ। ਉਹਨੇ ਕ੍ਰੋਧ ਨਾਲ ਅੱਖਾਂ ਲਾਲ ਕਰ ਕੇ ਕਿਹਾ, "ਵਾਹ ਮਾਤਾ ਜੀ! ਚੰਗਾ ਦਿੱਤਾ ਜੇ ਨੇਕੀ ਦਾ ਫਲ! ਮੈਂ ਸਰਕਾਰ ਦੇ ਬਾਗੀਆਂ ਨੂੰ ਘਰ ਆਸਰਾ ਦਿੱਤਾ, ਤੇ ਉਲਟਾ ਮੈਨੂੰ ਚੋਰ ਕਹਿੰਦੇ ਹੋ? ਪਿੰਡ ਦੇ ਚੌਧਰੀ ਨੂੰ ਪਤਾ ਲੱਗ ਜਾਵੇ ਤਾਂ ਮੈਂ ਕਿਤੇ ਭਾਲਿਆਂ ਨਾ ਲੱਭਾਂ। ਮੈਂ ਜਾਨ ਦਾ ਖ਼ਤਰਾ ਸਹੇੜ ਕੇ ਤੁਹਾਡੀ ਰੱਖਿਆ ਕੀਤੀ ਤੇ ਤੁਸਾਂ ਮੈਨੂੰ ਹੀ ਚੋਰ ਬਣਾਇਆ। ਏਸ ਨਾਲੋਂ ਤਾਂ ਚੰਗਾ ਹੈ ਕਿ ਮੈਂ ਸਾਰੀ ਗੱਲ ਚੌਧਰੀ ਨੂੰ ਜਾ ਦੱਸਾਂ।"

ਗੰਗੂ ਦੀ ਇਹ ਧਮਕੀ ਸੁਣ ਕੇ ਮਾਤਾ ਜੀ ਨੇ ਪਹਿਲਾਂ ਨਾਲੋਂ ਵੀ ਨਰਮ ਸੁਰ ਵਿਚ ਕਿਹਾ, "ਪੁੱਤ! ਤੈਨੂੰ! ਕਿਉਂ ਚੋਰ ਬਣਾਉਣਾ ਸੀ ਮੈਂ? ਮੈਂ ਤੈਨੂੰ ਪੁੱਤਰਾਂ ਵਾਂਗ

**ਆਮ ਪ੍ਰਸਿੱਧ ਹੈ ਕਿ ਗੰਗੂ, ਗੁਰੂ ਜੀ ਦਾ ਰਸੋਈਆ ਸੀ। ਬੈਨਰਜੀ (ਪੰਨਾ ੧੩੨) ਲਿਖਦਾ ਹੈ ਕਿ ਗੰਗੂ ਰਸੋਈਆ ਹੁੰਦਾ ਸੀ, ਪਰ ਉਸ ਵੇਲੇ ਨੌਕਰੀ ਤੋਂ ਕੱਢਿਆ ਹੋਇਆ ਸੀ। 'ਗੁਰ ਬਿਲਾਸ' (ਪੰਨਾ ੨੨੩) ਵਿਚ ਗੰਗੂ ਨੂੰ 'ਮਸੰਦ' ਲਿਖਿਆ ਹੈ।*

ਪਾਲਿਆ ਏ। ਮੈਂ ਤਾਂ ਕਿਹਾ ਏ, ਸਗੋਂ ਚੰਗਾ ਕੀਤਾ ਈ, ਚਾਰ ਪੈਸੇ ਕਿਤੇ ਚੰਗੇ ਥਾਂ ਸੰਭਾਲ ਲਏ ਈ। ਭਲਾ ਤੇਰਾ ਸਾਡਾ ਕੁਝ ਵੰਡਿਆ ਹੋਇਆ ਏ?"

"ਬੱਸ ਰਹਿਣ ਦਿਓ ਮਾਤਾ ਜੀ! ਮੈਂ ਇਨ੍ਹਾਂ ਗੱਲਾਂ ਵਿਚ ਆਉਣ ਵਾਲਾ ਨਹੀਂ। ਤੁਸਾਂ ਪਹਿਲਾਂ ਮੈਨੂੰ ਚੋਰ ਬਣਾਇਆ ਤੇ ਹੁਣ ਏਸ ਤਰ੍ਹਾਂ ਦੀਆਂ ਮਿੱਠੀਆਂ-ਮਿੱਠੀਆਂ ਗੱਲਾਂ ਕਰ ਕੇ ਮੈਥੋਂ ਚੋਰੀ ਦਾ ਇਕਬਾਲ ਕਰਾਉਣਾ ਚਾਹੁੰਦੇ ਓ! ਤੁਹਾਡੇ ਵੱਲੋਂ ਜੋ ਇਨਾਮ ਮਿਲਣਾ ਸੀ, ਮਿਲ ਗਿਆ। ਹੁਣ ਮੈਂ ਆਪਣੀ ਜਾਨ ਕਿਉਂ ਖ਼ਤਰੇ ਵਿਚ ਪਾਵਾਂ? ਮੈਂ ਹੁਣੇ ਜਾ ਕੇ ਚੌਧਰੀ ਨੂੰ ਦੱਸ ਦੇਂਦਾ ਹਾਂ।" ਬੁੜ-ਬੁੜ ਕਰਦਾ ਗੰਗੂ ਘਰੋਂ ਬਾਹਰ ਨਿਕਲ ਤੁਰਿਆ।

ਗੰਗੂ ਨੇ ਸਾਹਿਬਜ਼ਾਦੇ ਫੜਾ ਦਿੱਤੇ: ਮਾਤਾ ਜੀ ਬਥੇਰਾ ਰੋਕ ਰਹੇ, ਪਰ ਮਾਰੀ-ਮੱਤ ਵਾਲਾ ਗੰਗੂ ਮੁੜਿਆ ਨਾ। ਉਸ ਨੇ ਪਿੰਡ ਦੇ ਚੌਧਰੀ ਨੂੰ ਮਾਤਾ ਜੀ ਦੀ ਖ਼ਬਰ ਜਾ ਦਿੱਤੀ। ਚੌਧਰੀ ਉਸੇ ਵੇਲੇ ਆਪਣੇ ਆਦਮੀ ਲੈ ਕੇ ਆ ਗਿਆ। ਮਾਤਾ ਜੀ ਨੂੰ ਵੇਖ ਕੇ ਚੌਧਰੀ ਨੇ ਆਪਣੇ ਆਦਮੀ ਪਹਿਰੇ 'ਤੇ ਬਿਠਾ ਦਿੱਤੇ। ਚੌਧਰੀ ਤੇ ਗੰਗੂ ਦੋਵੇਂ ਮੁਰਿੰਡੇ ਜਾ ਪਹੁੰਚੇ, ਜੋ ਕਿ ਖੇੜੀ* ਤੋਂ ਦੋ ਕੁ ਮੀਲ ਹੈ। ਮੁਰਿੰਡੇ ਦੇ ਹਾਕਮ (ਜਾਨੀ ਖਾਂ ਤੇ ਮਾਨੀ ਖਾਂ) ਓਸੇ ਵੇਲੇ ਸਿਪਾਹੀ ਲੈ ਕੇ ਖੇੜੀ ਜਾ ਪਹੁੰਚੇ। ਮਾਤਾ ਜੀ ਨੇ ਵੇਖ ਕੇ ਗੁੱਸੇ ਨਾਲ ਕਿਹਾ, "ਗੰਗਿਆ! ਜਿਸ ਧਨ ਦੇ ਲੋਭ ਪਿੱਛੇ ਇਹ ਪਾਪ ਕੀਤਾ ਈ, ਕੀ ਉਹ ਤੈਨੂੰ ਪਾਰ ਲਾ ਦੇਵੇਗਾ? ਤੇਰੀ ਮਰਜ਼ੀ!"

ਜਾਨੀ ਖਾਂ ਤੇ ਮਾਨੀ ਖਾਂ ਨੇ ਸ਼ੱਕੀ ਨਜ਼ਰ ਨਾਲ ਗੰਗੂ ਵੱਲ ਵੇਖਿਆ। ਡਰ ਦਾ ਮਾਰਿਆ ਗੰਗੂ ਪੈਰਾਂ ਤਕ ਕੰਬ ਉੱਠਿਆ। ਆਪਣੇ ਪਾਪ ਨੂੰ ਲੁਕਾਉਣ ਦਾ ਜਤਨ ਕਰਦਿਆਂ ਉਹਨੇ ਕੁਝ ਭੜਕ ਕੇ ਕਿਹਾ, "ਮਾਤਾ ਜੀ! ਤੁਹਾਡੇ ਦੋਸ਼ ਲਾਇਆਂ ਮੈਂ ਚੋਰ ਨਹੀਂ ਬਣ ਚੱਲਿਆ। ਮੈਂ ਸਰਕਾਰ ਦਾ ਵਫ਼ਾਦਾਰ ਹਾਂ, ਸੋ ਤੁਸਾਂ ਤਾਂ ਮੈਨੂੰ ਬੁਰਾ ਕਹਿਣਾ ਹੀ ਹੋਇਆ।"

ਧਨ ਵਾਲੀ ਗੱਲ ਇੱਥੇ ਹੀ ਦੱਬੀ ਗਈ। ਜਾਨੀ ਖਾਂ, ਮਾਨੀ ਖਾਂ ਖੁਸ਼ ਸਨ ਕਿ ਗੁਰੂ ਦੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਨ ਬਦਲੇ ਸਰਕਾਰ ਵੱਲੋਂ ਉਨ੍ਹਾਂ ਨੂੰ ਚੋਖੀ ਨੇਕਨਾਮੀ ਮਿਲੇਗੀ। ਉਨ੍ਹਾਂ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਮੁਰਿੰਡੇ ਜਾ ਨਜ਼ਰਬੰਦ ਕੀਤਾ।

ਸਾਹਿਬਜ਼ਾਦੇ ਸਰਹਿੰਦ ਵਿਚ ਕੈਦ: ਦਸ ਪੋਹ ਨੂੰ ਨਵਾਬ ਵਜ਼ੀਰ ਖਾਂ ਵਾਪਸ ਸਰਹਿੰਦ ਪੁੱਜਾ, ਤਾਂ ਮੁਰਿੰਡੇ ਵਾਲਿਆਂ ਮਾਤਾ ਜੀ ਤੇ ਸਾਹਿਬਜ਼ਾਦੇ ਉੱਥੇ ਜਾ ਪੇਸ਼ ਕੀਤੇ। ਚਮਕੌਰ ਵਿੱਚੋਂ ਗੁਰੂ ਜੀ ਦੇ ਬਚ ਨਿਕਲ ਜਾਣ ਕਰਕੇ ਸੂਬੇਦਾਰ ਵਜ਼ੀਰ ਖਾਂ ਬੜਾ ਖਿਝਿਆ ਹੋਇਆ ਸੀ। ਉਸ ਵੇਲੇ ਆਪਣੀ ਬੜੀ ਵੱਡੀ ਹਾਰ ਤੇ ਨਮੋਸ਼ੀ ਸਮਝਦਾ ਸੀ। ਛੋਟੇ ਸਾਹਿਬਜ਼ਾਦਿਆਂ ਦੇ ਹੱਥ ਆ ਜਾਣ ਕਰਕੇ ਵਜ਼ੀਰ ਖਾਂ ਦੇ ਮਨ ਨੂੰ

*ਪਿੰਡ ਦਾ ਨਾਮ ਸਹੇੜੀ ਪੈ ਗਿਆ, ਕਿਉਂਕਿ ਖੇੜੀ ਦਾ ਨਾਮ ਲੈਣਾ ਲੋਕ ਪਸੰਦ ਨਹੀਂ ਕਰਦੇ।

ਕੁਝ ਢਾਰਸ ਹੋਈ। ਉਹਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਕਿਲ੍ਹੇ ਦੇ ਬੁਰਜ ਵਿਚ ਕੈਦ ਕਰ ਦਿੱਤਾ। ਲੱਗਭਗ ਅੱਠ ਪਹਿਰ ਦਾਦੀ ਪੋਤਰੇ ਭੁੱਖੇ-ਤਿਹਾਏ ਰਹੇ। ਸਾਰੀ ਰਾਤ ਦਾਦੀ, ਪੋਤਰਿਆਂ ਨੂੰ ਗੋਦ ਵਿਚ ਲੈ ਕੇ ਬਜ਼ੁਰਗਾਂ ਦੀ ਦ੍ਰਿੜ੍ਹਤਾ ਦੀਆਂ ਸਾਖੀਆਂ ਸੁਣਾਉਂਦੀ ਰਹੀ। ਬਿਸਤਰੇ ਤੋਂ ਬਿਨਾ ਠੰਡਾ ਬੁਰਜ, ਪੋਹ ਦੀ ਕਕਰੀਲੀ ਰਾਤ ਤੇ ਢਿੱਡੋਂ ਭੁੱਖੇ, ਨੀਂਦ ਅੱਖਾਂ ਦੇ ਨੇੜੇ ਨਾ ਫੜਕੀ। ਅਗਲੇ ਦਿਨ ਕਚਹਿਰੀ ਲੱਗੀ ਤਾਂ ਸਾਹਿਬਜ਼ਾਦਿਆਂ ਨੂੰ ਪੇਸ਼ ਕਰਨ ਦਾ ਹੁਕਮ ਹੋਇਆ।

ਕਚਹਿਰੀ ਵਿਚ ਪੇਸ਼ੀ: ਕੁਝ ਇਤਿਹਾਸਕਾਰਾਂ ਨੇ ਇਕ ਸੁੰਦਰ ਸਾਖੀ ਲਿਖੀ ਹੈ। ਨਵਾਬ ਦੇ ਅਹਿਲਕਾਰਾਂ ਨੇ ਇਕ ਗੋਂਦ ਅਨੁਸਾਰ ਕਚਹਿਰੀ ਦਾ ਵੱਡਾ ਦਰਵਾਜ਼ਾ ਬੰਦ ਕਰ ਦਿੱਤਾ ਤੇ ਸਾਹਿਬਜ਼ਾਦਿਆਂ ਦੇ ਲੰਘਣ ਵਾਸਤੇ ਛੋਟੀ ਜਿਹੀ ਬਾਰੀ ਖੁੱਲ੍ਹੀ ਰੱਖੀ। ਗੋਂਦ ਇਹ ਸੀ ਕਿ ਅੰਦਰ ਦਾਖ਼ਲ ਹੋਣ ਲੱਗੇ ਸਾਹਿਬਜ਼ਾਦੇ ਸਿਰ ਝੁਕਾ ਕੇ ਲੰਘਣਗੇ, ਤਾਂ ਸਾਰੇ ਦਰਬਾਰੀ ਰੌਲਾ ਪਾ ਦੇਣਗੇ, ਕਿ ਸਾਹਿਬਜ਼ਾਦੇ ਨਵਾਬ ਨੂੰ ਸਲਾਮ ਕਰ ਰਹੇ ਹਨ।

ਦੋ ਸਿਪਾਹੀ ਸਾਹਿਬਜ਼ਾਦਿਆਂ ਨੂੰ ਲੈਣ ਵਾਸਤੇ ਗਏ। ਪੋਤਰਿਆਂ ਨੂੰ ਵਿਦਿਆ ਕਰਦਿਆਂ ਮਾਤਾ ਗੁਜਰੀ ਜੀ ਨੇ ਏਨਾ ਕਿਹਾ, "ਮੇਰੇ ਲਾਲ! ਏਨੀ ਗੱਲ ਯਾਦ ਰੱਖਣੀ ਕਿ ਤੁਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪੋਤਰੇ ਹੋ। ਮਰਦਾਂ ਵਾਂਗ ਅਡੋਲ ਰਹਿਣਾ। ਜ਼ਾਲਮ ਅੱਗੇ ਝੁਕਣਾ ਨਹੀਂ, ਗੱਜ ਕੇ ਫ਼ਤਿਹ ਬੁਲਾਉਣੀ।"

ਸਾਰੇ ਰਾਹ ਸਿਪਾਹੀ ਧਮਕੀਆਂ ਦਿੰਦੇ ਗਏ ਕਿ ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰਨਾ ਨਹੀਂ ਤਾਂ ਅਣਿਆਈ ਮੌਤੇ ਮਾਰੇ ਜਾਓਗੇ। ਇਸ ਸਿੱਖਿਆ ਦਾ ਅਸਰ ਸਾਹਿਬਜ਼ਾਦਿਆਂ ਦੇ ਮਨ 'ਤੇ ਉਲਟਾ ਹੀ ਹੋਇਆ। ਅੱਗੇ ਜਾਂਦਿਆਂ ਨੂੰ ਸਿਰਫ਼ ਛੋਟੀ ਬਾਰੀ ਖੁੱਲ੍ਹੀ ਵੇਖ ਕੇ ਸਾਹਿਬਜ਼ਾਦੇ ਵੈਰੀ ਦੀ ਚਾਲ ਨੂੰ ਕੁਛ-ਕੁਛ ਸਮਝ ਗਏ। ਉਨ੍ਹਾਂ ਨੂੰ ਮਾਤਾ ਗੁਜਰੀ ਜੀ ਦੀ ਸੁਣਾਈ ਹੋਈ ਸਾਖੀ ਯਾਦ ਆ ਗਈ। "ਇਕ ਵਾਰ ਪਟਨੇ ਵਿਚ ਵੱਡੇ ਨਵਾਬ ਦੀ ਅਸਵਾਰੀ ਜਾ ਰਹੀ ਸੀ। ਤੁਹਾਡੇ ਪਿਤਾ ਜੀ ਹਾਣੀਆਂ ਨਾਲ ਖੇਡ ਰਹੇ ਸਨ। ਨਵਾਬ ਦੇ ਸਿਪਾਹੀਆਂ ਨੇ ਧਮਕੀ ਦਿੰਦਿਆਂ ਕਿਹਾ, "ਐ ਬਾਲਕੋ! ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰੋ।" ਤੁਹਾਡੇ ਪਿਤਾ ਜੀ ਨੇ ਸਲਾਮ ਕਰਨ ਦੀ ਥਾਂ, ਨਵਾਬ ਦਾ ਮੂੰਹ ਚਿੜਾਉਣਾ ਸ਼ੁਰੂ ਕਰ ਦਿੱਤਾ। ਛੋਟੇ ਹੁੰਦੇ ਤੋਂ ਹੀ ਉਹ ਕਿਸੇ ਆਕੜਖੋਰ ਦਾ ਰੁਹਬ ਤਾਂ ਮੰਨਦੇ ਹੀ ਨਹੀਂ ਸਨ।" ਵੱਡੇ ਭਰਾ (ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ) ਨੇ ਛੋਟੇ (ਸਾਹਿਬਜ਼ਾਦਾ ਫ਼ਤਿਹ ਸਿੰਘ ਜੀ) ਦੇ ਕੰਨ ਵਿਚ ਕੁਝ ਸਮਝਾਇਆ। ਸਿਪਾਹੀ ਨੇ ਕੜਕ ਕੇ ਕਿਹਾ, "ਔਧਰ ਵੇਖੋ! ਜਿਸ ਤਰ੍ਹਾਂ ਅਗਲਾ ਸਿਪਾਹੀ ਸਲਾਮ ਕਰਦਾ ਹੋਇਆ ਕਚਹਿਰੀ ਵਿਚ ਦਾਖ਼ਲ ਹੁੰਦਾ ਹੈ, ਓਸੇ ਤਰ੍ਹਾਂ ਸਲਾਮ ਕਰਨਾ ਹੋਵੇਗਾ।" ਢੰਗ ਨਾਲ ਸਾਹਿਬਜ਼ਾਦਿਆਂ ਨੂੰ ਪ੍ਰੇਰਨਾ ਦੇਣ ਵਾਸਤੇ ਇਕ

ਸਿਪਾਹੀ ਉਨ੍ਹਾਂ ਦੇ ਅੱਗੇ-ਅੱਗੇ ਬਾਰੀ ਵਿਚ ਦੀ ਸਿਰ ਝੁਕਾ ਕੇ ਸਲਾਮ ਕਰਦਾ ਹੋਇਆ ਲੰਘਿਆ। ਉਨ੍ਹਾਂ ਦਾ ਖਿਆਲ ਸੀ ਕਿ ਵੇਖੋ-ਵੇਖੀ ਸਾਹਿਬਜ਼ਾਦੇ ਵੀ ਉਸੇ ਤਰ੍ਹਾਂ ਕਰਨਗੇ। ਪਰ ਸਾਹਿਬਜ਼ਾਦਿਆਂ ਨੂੰ 'ਨਿਰਭੈਤਾ' ਦਾ ਗੁਣ ਆਪਣੇ ਪਿਤਾ ਵੱਲੋਂ ਵਿਰਸੇ ਵਿਚ ਮਿਲਿਆ ਹੋਇਆ ਸੀ। ਸਾਹਿਬਜ਼ਾਦਾ ਜ਼ੋਰਾਵਰ ਸਿੰਘ ਛੋਟੇ ਭਰਾ ਦੇ ਅੱਗੇ ਲੱਗ ਤੁਰੇ। ਉਨ੍ਹਾਂ ਪਹਿਲਾਂ ਬਾਰੀ ਵਿੱਚੋਂ ਪੈਰ ਅੱਗੇ ਲੰਘਾਏ ਫਿਰ ਸਿਰ। ਵੱਡੇ ਵੱਲ ਵੇਖ ਕੇ ਛੋਟੇ ਨੇ ਵੀ ਓਵੇਂ ਹੀ ਕੀਤਾ। ਦੁਸ਼ਮਣ ਦਾ ਇਹ ਮੱਕਾਰੀ ਭਰਿਆ ਵਾਰ ਖਾਲੀ ਗਿਆ। ਨਵਾਬ ਦੇ ਸਾਹਮਣੇ ਨਿਧੜਕ ਖਲੋ ਕੇ ਦੋਹਾਂ ਸਾਹਿਬਜ਼ਾਦਿਆਂ ਨੇ ਫ਼ਤਿਹ ਬੁਲਾਈ। ਸੁਣ ਕੇ ਸਾਰੇ ਦਰਬਾਰੀ ਦੰਗ ਰਹਿ ਗਏ। ਗੁੱਸੇ ਨਾਲ ਬਹੁਤਿਆਂ ਦੇ ਮੱਥੇ ਉੱਤੇ ਵੱਟ ਪੈ ਗਏ।

"ਤੁਹਾਨੂੰ ਸਮਝ ਨਹੀਂ ਕਿ ਮੁਲਜ਼ਮ ਨੂੰ ਕਿਵੇਂ ਪੇਸ਼ ਕੀਤਾ ਜਾਂਦਾ ਹੈ?" ਵਜ਼ੀਰ ਖਾਂ ਨੇ ਮੱਥੇ 'ਤੇ ਤਿਉੜੀ ਪਾ ਕੇ, ਲਿਆਉਣ ਵਾਲੇ ਸਿਪਾਹੀਆਂ ਨੂੰ ਕਿਹਾ।

"ਜਨਾਬ! ਅਸੀਂ ਤਾਂ ਸਾਰੇ ਰਾਹ ਸਮਝਾਉਂਦੇ ਆਏ ਆਂ, ਪਰ ਇਹ....।" ਸਿਪਾਹੀਆਂ ਨੇ ਆਪਣਾ ਪੱਖ ਪੇਸ਼ ਕੀਤਾ।

ਵਜ਼ੀਰ ਖ਼ਾਂ ਦਾ ਪੇਸ਼ਕਾਰ ਇਕ ਹਿੰਦੂ ਸੁੱਚਾ ਨੰਦ ਸੀ। ਉਸ ਨੇ ਸਾਹਿਬਜ਼ਾਦਿਆਂ ਨੂੰ ਪਲੋਸਦਿਆਂ ਬੜੀ ਮਿੱਠੀ ਸੁਰ ਵਿਚ ਕਿਹਾ, "ਬਾਲਕੋ! ਮੈਂ ਹਿੰਦੂ ਹਾਂ। ਤੁਹਾਡੇ ਨਾਲ ਮੈਨੂੰ ਹਮਦਰਦੀ ਹੈ। ਜਾਣਦੇ ਓ, ਤੁਹਾਡੇ ਪਿਤਾ ਜੀ ਤੇ ਦੋਵੇਂ ਵੱਡੇ ਭਾਈ ਚਮਕੌਰ ਵਿਚ ਸਾਰੇ ਸਿੱਖਾਂ ਸਮੇਤ ਮਾਰੇ ਗਏ ਹਨ? ਗੁਸਤਾਖ਼ੀ ਕਰੋਗੇ, ਤਾਂ ਤੁਸੀਂ ਵੀ ਮਾਰੇ ਜਾਓਗੇ। ਨਵਾਬ ਸਾਹਿਬ ਬੜੇ ਰਹਿਮਦਿਲ ਹਨ। ਸਲਾਮ ਕਰ ਕੇ ਹਜ਼ੂਰ ਤੋਂ ਮਾਫ਼ੀ ਮੰਗ ਲਓ, ਬਖਸ਼ੇ ਜਾਉਗੇ। ਨਹੀਂ ਤਾਂ ਬੜੇ ਤਸੀਹੇ ਦੇ ਕੇ ਮਾਰੇ ਜਾਉਗੇ।" ਸਾਹਿਬਜ਼ਾਦਾ ਜ਼ੋਰਾਵਰ ਸਿੰਘ ਨੇ ਬੜੀ ਨਿਰਭੈਤਾ ਨਾਲ ਸੁੱਚਾ ਨੰਦ ਵੱਲ ਵੇਖਦਿਆਂ ਕਿਹਾ, "ਸਾਡੇ ਪਿਤਾ ਜੀ ਨੂੰ ਕੋਈ ਮਾਰ ਨਹੀਂ ਸਕਦਾ। ਨਾ ਹੀ ਅਸੀਂ ਕਿਸੇ ਤੋਂ ਡਰਦੇ ਹਾਂ। ਅਸਾਂ ਫ਼ਤਿਹ ਬੁਲਾਈ ਹੈ ਤੇ ਫ਼ਤਿਹ ਬੁਲਾਉਂਦੇ ਰਹਾਂਗੇ। ਦੁੱਖਾਂ-ਤਸੀਹਿਆਂ ਤੋਂ ਡਰਨ ਵਾਲੇ ਅਸੀਂ ਨਹੀਂ। ਜੋ ਤੁਹਾਡਾ ਦਿਲ ਆਵੇ, ਕਰ ਲਵੋ।" ਇਸ ਦਲੇਰੀ ਭਰੇ ਉੱਤਰ ਨੇ ਸਭ ਨੂੰ ਹੈਰਾਨ ਕਰ ਦਿੱਤਾ। ਇਕ ਪਾਸੇ ਸਾਹਿਬਜ਼ਾਦਿਆਂ ਨੂੰ ਰੱਜ ਕੇ ਧਮਕਾਇਆ ਗਿਆ ਤੇ ਦੂਸਰੇ ਪਾਸੇ ਹਰ ਤਰ੍ਹਾਂ ਦੇ ਲਾਲਚ ਵਿਖਾਏ ਗਏ। ਜਾਗੀਰਾਂ, ਨਵਾਬੀਆਂ, ਨਵਾਬਜ਼ਾਦੀਆਂ ਦੇ ਡੋਲੇ ਤੇ ਅਣਡਿੱਠੇ ਬਹਿਸ਼ਤਾਂ ਦੇ ਲਾਰੇ ਲਾਏ ਗਏ, ਪਰ ਉਹ ਬੀਰ-ਬਾਲਕ ਕਿਸੇ ਝਾਂਸੇ ਵਿਚ ਨਾ ਆਏ। ਅੰਤ ਖਿਝ ਕੇ ਵਜ਼ੀਰ ਖ਼ਾਂ ਨੇ ਕਿਹਾ, "ਬੇਸਮਝ ਬਾਲਕੋ! ਮੇਰੀ ਆਖ਼ਰੀ ਸ਼ਰਤ ਸੁਣ ਲਵੋ। ਜਾਂ ਇਸਲਾਮ ਪਰਵਾਨ ਕਰ ਲਵੋ, ਨਹੀਂ ਤਾਂ ਸਖ਼ਤ ਤਸੀਹੇ ਦੇ ਕੇ ਮਾਰੇ ਜਾਉਗੇ।"

"ਅਸੀਂ ਮੌਤ ਜਾਂ ਦੁੱਖਾਂ-ਤਸੀਹਿਆਂ ਤੋਂ ਡਰਨ ਵਾਲੇ ਨਹੀਂ। ਆਪਣੇ ਦਾਦੇ ਵਾਂਗ ਸ਼ਹੀਦ ਹੋ ਜਾਵਾਂਗੇ, ਪਰ ਤੇਰਾ ਦੀਨ ਨਹੀਂ ਮੰਨਾਂਗੇ।" ਸਾਹਿਬਜ਼ਾਦਿਆਂ ਨੇ

ਓਵੇਂ ਹੀ ਦਲੇਰੀ ਨਾਲ ਉੱਤਰ ਦਿੱਤਾ।

**ਸ਼ੇਰ ਮੁਹੰਮਦ ਖ਼ਾਂ ਮਲੇਰਕੋਟਲਾ:** ਉਸ ਵੇਲੇ ਕਚਹਿਰੀ ਵਿਚ ਸ਼ੇਰ ਮੁਹੰਮਦ ਖ਼ਾਂ ਮਲੇਰਕੋਟਲੇ ਵਾਲਾ ਵੀ ਬੈਠਾ ਸੀ। ਵਜ਼ੀਰ ਖ਼ਾਂ ਨੇ ਉਹਨੂੰ ਸੰਬੋਧਨ ਕਰ ਕੇ ਕਿਹਾ, "ਖ਼ਾਨ ਸਾਹਿਬ! ਚਮਕੌਰ ਵਿਚ ਗੁਰੂ ਨੇ ਤੁਹਾਡੇ ਭਾਈ ਨਾਹਰ ਖ਼ਾਂ ਨੂੰ ਕਤਲ ਕੀਤਾ ਸੀ। ਤੁਸੀਂ ਇਨ੍ਹਾਂ ਦੋਹਾਂ ਨੂੰ ਕਤਲ ਕਰ ਕੇ ਭਰਾ ਦਾ ਬਦਲਾ ਲੈ ਲਵੋ।"

"ਨਵਾਬ ਸਾਹਿਬ! ਮੇਰੇ ਭਰਾ-ਭਤੀਜੇ ਮੈਦਾਨ ਵਿਚ ਲੜਦੇ ਹੋਏ ਮਾਰੇ ਗਏ ਹਨ। ਅੱਜ ਵੀ ਗੁਰੂ ਮੇਰੇ ਸਾਹਮਣੇ ਆ ਜਾਏ, ਤਾਂ ਮੈਂ ਮਰਦਾਂ ਵਾਂਗ ਮੈਦਾਨ ਵਿਚ ਉਸ ਤੋਂ ਬਦਲਾ ਲਵਾਂਗਾ। ਪਰ ਇਨ੍ਹਾਂ ਮਾਸੂਮ ਬੱਚਿਆਂ ਨੂੰ ਇਨ੍ਹਾਂ ਦੇ ਪਿਤਾ ਦੀ ਕੀਤੀ ਦੀ ਸਜ਼ਾ ਨਹੀਂ ਦਿੱਤੀ ਜਾ ਸਕਦੀ। ਇਹ ਬੇਗੁਨਾਹ ਹਨ। ਇਸਲਾਮੀ ਸ਼ਰ੍ਹਾ ਵਿਚ ਮਾਸੂਮ ਤੇ ਬੇਗੁਨਾਹ ਬੱਚਿਆਂ ਨੂੰ ਮਾਰਨਾ ਪਾਪ ਹੈ। ਮੇਰੀ ਰਾਏ ਹੈ ਕਿ ਇਨ੍ਹਾਂ ਨੂੰ ਛੱਡ ਦੇਣਾ ਚਾਹੀਦਾ ਹੈ।" ਸ਼ੇਰ ਮੁਹੰਮਦ ਖਾਂ ਨੇ ਦਲੇਰ ਬੰਦਿਆਂ ਵਾਂਗ ਉੱਤਰ ਦਿੱਤਾ।

**ਸੁੱਚਾ ਨੰਦ ਦੀ ਕਮੀਨਗੀ:** ਸ਼ੇਰ ਮੁਹੰਮਦ ਖ਼ਾਂ ਦੀ ਰਾਏ ਸੁਣ ਕੇ ਕੋਲੋਂ ਸੁੱਚਾ ਨੰਦ ਉਠ ਖਲੋਤਾ। ਉਹਨੇ ਪਹਿਲਾਂ ਵਾਂਗ ਸਾਹਿਬਜ਼ਾਦਿਆਂ ਨਾਲ ਪਿਆਰ ਜਤਾਉਂਦਿਆਂ ਕਿਹਾ, "ਸੁਣਿਆ ਬਾਲਕੋ! ਨਵਾਬ ਸ਼ੇਰ ਮੁਹੰਮਦ ਸਾਹਿਬ ਤੁਹਾਡੇ ਉੱਤੇ ਰਹਿਮ ਕਰਨ ਦੇ ਹੱਕ ਵਿਚ ਹਨ। ਭਲਾ ਸਰਕਾਰ ਤੁਹਾਨੂੰ ਛੱਡ ਦੇਵੇ ਤਾਂ ਤੁਸੀਂ ਕੀ ਕਰੋਗੇ?"

"ਅਸੀਂ?" ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਨੇ ਉੱਤਰ ਦਿੱਤਾ, "ਅਸੀਂ ਜੰਗਲਾਂ ਤੇ ਪਿੰਡਾਂ ਵਿਚ ਜਾ ਕੇ ਆਪਣੇ ਸਿੱਖ ਇਕੱਠੇ ਕਰਾਂਗੇ ਤੇ ਫੌਜਾਂ ਬਣਾ ਕੇ ਜ਼ਾਲਮ ਸਰਕਾਰ ਨਾਲ ਲੜਾਂਗੇ।"

"ਤੁਸੀਂ ਹਾਰ ਜਾਉਗੇ ਤੇ ਫੇਰ ਫੜੇ ਜਾਉਗੇ। ਭਲਾ ਜੇ ਫੇਰ ਵੀ ਤੁਹਾਨੂੰ ਛੱਡ ਦਿੱਤਾ ਜਾਵੇ, ਤਾਂ ਤੁਸੀਂ ਕੀ ਕਰੋਗੇ?" ਸੁੱਚਾ ਨੰਦ ਨੇ ਫੇਰ ਪੁੱਛਿਆ।

"ਅਸੀਂ ਫੇਰ ਆਪਣੀਆਂ ਫੌਜਾਂ ਇਕੱਠੀਆਂ ਕਰ ਕੇ ਸਰਕਾਰ ਨਾਲ ਲੜਾਂਗੇ, ਤੇ ਓਦੋਂ ਤਕ ਲੜਦੇ ਰਹਾਂਗੇ, ਜਿੰਨਾ ਚਿਰ ਇਹ ਜ਼ਾਲਮ ਸਰਕਾਰ ਖ਼ਤਮ ਨਹੀਂ ਹੋ ਜਾਂਦੀ।" ਦੋਹਾਂ ਸਾਹਿਬਜ਼ਾਦਿਆਂ ਦਾ ਲੱਗਭਗ ਇੱਕੋ ਜਵਾਬ ਸੀ।

"ਸੁਣਿਆ ਜਨਾਬ?" ਸੁੱਚਾ ਨੰਦ ਨੇ ਵਜ਼ੀਰ ਖਾਂ ਵੱਲ ਸੰਬੋਧਤ ਹੋ ਕੇ ਕਿਹਾ,

"ਇਹ ਹਨ ਗੁਰੂ ਗੋਬਿੰਦ ਸਿੰਘ ਦੇ ਸਾਹਿਬਜ਼ਾਦੇ! ਸੱਪਾਂ ਦੇ ਪੁੱਤ ਸੱਪ ਹੀ ਹੁੰਦੇ ਹਨ। ਇਨ੍ਹਾਂ ਨੂੰ ਛੱਡ ਦੇਣਾ, ਆਪਣੇ ਆਪ ਨਾਲ ਵੈਰ ਕਰਨ ਦੇ ਬਰਾਬਰ ਹੈ। ਇਹ ਵੱਡੇ ਹੋ ਕੇ ਆਪਣੇ ਪਿਤਾ ਨਾਲੋਂ ਵੀ ਵੱਧ ਹੋਣਗੇ। ਮੇਰੀ ਰਾਏ ਵਿਚ ਇਨ੍ਹਾਂ ਨੂੰ ਮੌਤ ਦੀ ਸਜ਼ਾ ਦੇਣੀ ਚਾਹੀਦੀ ਹੈ।"

**ਮੁਫ਼ਤੀ ਦਾ ਫ਼ਤਵਾ:** ਸੁੱਚਾ ਨੰਦ ਦੀ ਰਾਏ ਸੁਣ ਕੇ ਮੁਫਤੀ-ਮੌਲਵੀ ਵੀ ਤੇਜ਼ ਹੋ ਗਏ। ਉਨ੍ਹਾਂ ਵੀ ਸਾਹਿਬਜ਼ਾਦਿਆਂ ਨੂੰ ਮਾਰ ਦੇਣ ਦੀ ਸਲਾਹ ਦਿੱਤੀ। ਵੱਡੇ ਮੁਫ਼ਤੀ ਨੇ ਫਤਵਾ ਦਿੱਤਾ ਕਿ ਏਹੋ ਜਿਹੇ ਜ਼ਿੱਦੀ ਬਾਲਕਾਂ ਨੂੰ ਜਿਉਂਦਿਆਂ ਕੰਧ ਵਿਚ ਚਿਣ ਦੇਣਾ ਚਾਹੀਦਾ ਹੈ।

ਸ਼ੇਰ ਮੁਹੰਮਦ ਵੱਲੋਂ ਹਾਅ ਦਾ ਨਾਹਰਾ : "ਇਹ ਜ਼ੁਲਮ ਹੈ, ਹੱਦੋਂ ਵੱਧ ਜ਼ੁਲਮ। ਇਹ ਸ਼ਰ੍ਹਾ ਦੇ ਉਲਟ ਹੈ। ਮਾਸੂਮ ਤੇ ਬੇਗੁਨਾਹ ਬੱਚਿਆਂ ਨੂੰ ਮਾਰਨ ਦੀ ਸ਼ਰ੍ਹਾ ਕਦੇ ਇਜਾਜ਼ਤ ਨਹੀਂ ਦਿੰਦੀ। ਮੈਂ ਇਹ ਜ਼ੁਲਮ ਨਹੀਂ ਵੇਖ ਸਕਦਾ।" ਹਾਅ ਦਾ ਨਾਹਰਾ ਮਾਰ ਕੇ ਸ਼ੇਰ ਮੁਹੰਮਦ ਖਾਂ ਕਚਹਿਰੀ ਵਿੱਚੋਂ ਉੱਠ ਕੇ ਚਲਿਆ ਗਿਆ।

ਕੰਧ ਵਿਚ ਚਿਣਨਾ: ਕਈ ਦਿਨ ਤਕ ਡਰਾਉਣ, ਧਮਕਾਉਣ ਤੋਂ ਬਾਅਦ ਸਾਹਿਬਜ਼ਾਦਿਆਂ ਨੂੰ ਸਜ਼ਾ ਦੇਣ ਵਾਸਤੇ ਕਚਹਿਰੀ ਦੇ ਹਾਤੇ ਵਿਚ ਹੀ ਕੰਧ ਉਸਾਰਨ ਦਾ ਪ੍ਰਬੰਧ ਕੀਤਾ ਗਿਆ। ਕੰਧ ਦੇ ਹਰ ਵਾਰ ਦੇ ਨਾਲ ਸਾਹਿਬਜ਼ਾਦਿਆਂ ਨੂੰ ਪੁੱਛਿਆ ਜਾਂਦਾ ਕਿ ਇਸਲਾਮ ਮੰਨ ਲਵੋ, ਤਾਂ ਜਾਨ ਬਖ਼ਸ਼ੀ ਜਾ ਸਕਦੀ ਹੈ। ਹਰ ਵਾਰ ਸਾਹਿਬਜ਼ਾਦੇ ਇੱਕੋ ਉੱਤਰ ਦੇਂਦੇ, "ਅਸੀਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਪੋਤਰੇ ਹਾਂ। ਸਿਰ ਦੇ ਦਿਆਂਗੇ, ਪਰ ਅਸੀਂ ਧਰਮ ਨਹੀਂ ਹਾਰਾਂਗੇ।"

ਕੰਧ ਗੋਡਿਆਂ ਤਕ ਆ ਗਈ। ਦੋਵੇਂ ਸੋਹਲ ਬਾਲਕ ਬੇਹੋਸ਼ ਹੋ ਕੇ ਇਕ ਪਾਸੇ ਉਲਰ ਪਏ। ਉਨ੍ਹਾਂ ਦੇ ਭਾਰ ਨਾਲ ਉਸ ਪਾਸਿਓਂ ਕੰਧ ਵੀ ਡਿੱਗ ਪਈ। ਜੱਲਾਦਾਂ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਧਰਤੀ ਉੱਤੇ ਸਿੱਧੇ ਲਿਟਾ ਕੇ ਉਨ੍ਹਾਂ ਦੀਆਂ ਛਾਤੀਆਂ 'ਤੇ ਗੋਡੇ ਰੱਖ ਕੇ ਛੁਰੀ ਨਾਲ ਕੋਹ-ਕੋਹ ਕੇ ਸ਼ਹੀਦ ਕਰ ਦਿੱਤਾ। ਇਹ ਅਮਾਨਵੀ ਅੱਤਿਆਚਾਰ ਨੂੰ ਵੇਖ ਕੇ ਜ਼ਮੀਨ ਅਸਮਾਨ ਕੰਬ ਉੱਠੇ।

ਇਸ ਸ਼ਹੀਦੀ ਨੇ ਸਾਰੇ ਪੰਜਾਬ ਵਿਚ ਅਜਿਹੀ ਅੱਗ ਭੜਕਾ ਦਿੱਤੀ, ਜੋ ਮੁਗ਼ਲ ਰਾਜ ਨੂੰ ਖ਼ਤਮ ਕਰ ਕੇ ਹੀ ਸ਼ਾਂਤ ਹੋਈ। ਲੋਕ ਆਹ ਭਰ ਕੇ ਕਹਿੰਦੇ, 'ਏਸ ਜੀਉਣ ਨਾਲੋਂ ਤਾਂ ਸਰਕਾਰ ਦੇ ਗਲ ਪੈ ਕੇ ਮਰ ਜਾਣਾ ਚੰਗਾ ਹੈ।'

ਟੋਡਰ ਮੱਲ ਨੇ ਸਸਕਾਰ ਕੀਤਾ: ਸਰਹਿੰਦ ਦੇ ਜੌਹਰੀ ਟੋਡਰ ਮੱਲ ਨੇ ਨਵਾਬ ਵਜ਼ੀਰ ਖਾਂ ਪਾਸੋਂ ਸਾਹਿਬਜ਼ਾਦਿਆਂ ਦੇ ਅੰਤਮ ਸਸਕਾਰ ਦੀ ਆਗਿਆ ਮੰਗੀ। ਨਵਾਬ ਨੇ ਕਿਹਾ, "ਜ਼ਮੀਨ ਮੁੱਲ ਲੈ ਕੇ ਸਸਕਾਰ ਕਰ ਸਕਦੇ ਹੋ, ਤੇ ਜ਼ਮੀਨ ਮੁੱਲ ਮਿਲੇਗੀ ਮੋਹਰਾਂ ਵਿਛਾ ਕੇ।" ਟੋਡਰ ਮੱਲ ਨੇ ਇਹ ਸ਼ਰਤ ਪੂਰੀ ਕਰ ਦਿੱਤੀ। ਉਹਨੇ ਮੋਹਰਾਂ ਵਿਛਾ ਕੇ ਅੰਗੀਠੇ ਜੋਗੀ ਥਾਂ ਪ੍ਰਾਪਤ ਕੀਤੀ ਤੇ ਅਗਲੇ ਦਿਨ ਮਾਤਾ ਗੁਜਰੀ ਜੀ ਤੇ ਦੋਹਾਂ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ। ਉਸ ਥਾਂ 'ਤੇ ਗੁਰਦੁਆਰਾ 'ਜੋਤੀ ਸਰੂਪ' ਕਾਇਮ ਹੈ।

ਗੰਗੂ ਕਿਵੇਂ ਮਰਿਆ? ਹੁਣ ਵਾਰੀ ਆ ਗਈ ਵਿਸ਼ਵਾਸਘਾਤੀ ਗੰਗੂ ਦੀ। ਜਿਸ ਧਨ ਦੇ ਲਾਲਚ ਵਿਚ ਉਹਨੇ ਐਡਾ ਵੱਡਾ ਪਾਪ ਕੀਤਾ ਸੀ, ਉਹੀ ਧਨ ਉਸ ਦੀ ਮੌਤ ਦਾ ਕਾਰਨ ਬਣਿਆ। ਮਾਤਾ ਗੁਜਰੀ ਜੀ ਤੋਂ ਸੁਣੇ ਹੋਏ ਸ਼ਬਦਾਂ ਦੇ ਆਧਾਰ 'ਤੇ ਜਾਨੀ ਖ਼ਾਂ ਅਤੇ ਮਾਨੀ ਖ਼ਾਂ ਨੇ ਨਵਾਬ ਵਜ਼ੀਰ ਖ਼ਾਂ ਨੂੰ ਦੱਸਿਆ ਕਿ ਮਾਤਾ ਗੁਜਰੀ ਜੀ, ਜੋ ਮੋਹਰਾਂ ਦੀ ਖੁਰਜੀ ਨਾਲ ਲੈ ਕੇ ਆਏ ਸਨ, ਉਹ ਗੰਗੂ ਕੋਲ ਹੈ। ਵਜ਼ੀਰ ਖ਼ਾਂ ਨੇ ਉਹ ਰਕਮ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਣ ਵਾਸਤੇ ਕਿਹਾ। ਗੰਗੂ ਨੇ ਮੰਨਣ ਤੋਂ ਇਨਕਾਰ

ਕੀਤਾ ਤਾਂ ਹਾਕਮਾਂ ਵੱਲੋਂ ਮਾਰ-ਕੁਟਾਈ ਸ਼ੁਰੂ ਹੋ ਗਈ। ਅੰਤ ਕੁੱਟ ਦਾ ਮਾਰਿਆ ਗੰਗੂ ਮੰਨ ਗਿਆ। ਉਹਨੇ ਕਈ ਥਾਂ ਵਿਖਾਏ, ਜਿੱਥੇ ਧਨ ਦੱਬਿਆ ਸੀ, ਪਰ ਧਨ ਕਿਤੋਂ ਨਾ ਨਿਕਲਿਆ। ਮਾਸੂਮ ਬੱਚਿਆਂ ਦੀ ਸ਼ਹੀਦੀ ਨੇ ਉਸ ਦੇ ਮਨ 'ਤੇ ਵੀ ਅਸਰ ਕੀਤਾ ਸੀ ਤੇ ਉਹ ਭੁੱਲ ਗਿਆ ਸੀ ਕਿ ਧਨ ਕਿਸ ਥਾਂ ਦੱਬ ਬੈਠਾ ਹੈ। ਹਾਕਮਾਂ ਸਮਝਿਆ ਕਿ ਗੰਗੂ ਉਨ੍ਹਾਂ ਨੂੰ ਧੋਖਾ ਦੇ ਰਿਹਾ ਹੈ। ਸਿਪਾਹੀਆਂ ਨੇ ਫਿਰ ਗੰਗੂ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਸਿੱਟਾ ਇਹ ਨਿਕਲਿਆ, ਕਿ ਗੰਗੂ ਸਰਕਾਰੀ ਬੰਦਿਆਂ ਹੱਥੋਂ ਕੁੱਟੀਂਦਾ-ਕੁੱਟੀਂਦਾ ਹੀ ਮਰ ਗਿਆ।*

**ਸ਼ਹੀਦੀ ਦਾ ਅਸਰ:** ਠੀਕ ਕਹਿੰਦੇ ਹਨ, ਸ਼ਹੀਦ ਦੀ ਮੌਤ ਕੌਮ ਨੂੰ ਨਵਾਂ ਜੀਵਨ ਬਖ਼ਸ਼ਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਨਾਲ ਲੋਕਾਂ ਦੇ ਅੰਦਰ ਗੁੱਸੇ ਦੀ ਅੱਗ ਸੁਲਗਣ ਲੱਗ ਪਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਚਾਰ ਤੇ ਦਲੇਰੀ ਭਰੇ ਕਾਰਨਾਮਿਆਂ ਨੇ ਉਸ ਨੂੰ ਲੋੜੀਂਦੀ ਹਵਾ ਦਿੱਤੀ। ਪਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੇ ਉਸ ਨੂੰ ਭਾਂਬੜ ਵਿਚ ਬਦਲ ਦਿੱਤਾ ਜਿਸ ਦੇ ਬਾਰੇ 'ਗੁਰਬਿਲਾਸ' ਵਿਚ ਇੰਵ ਦਰਜ ਹੈ:

*ਜਬ ਸੁਨਿਓ ਭੇਦ ਤੁਰਕਾਨ ਕਾਨ। ਇਹ ਚਾਰ ਖਚਰ ਮੂਹਰੈ ਅਮਾਨ।*
*ਗਹ ਲਯੋ ਤਾਸ ਬਾਂਧੇ ਮੰਗਾਇ। ਲੈ ਮਾਰਿ ਕੂਟ ਦੀਨੋ ਖਪਾਇ।*

ਸਿੱਖ ਜਨਤਾ ਦੇ ਦਿਲਾਂ ਵਿਚ ਅਜਿਹੀ ਜਵਾਲਾ ਭੜਕੀ, ਜਿਸ ਨੇ ਮੁਗ਼ਲ ਰਾਜ ਨੂੰ ਸਾੜ ਕੇ ਸੁਆਹ ਕਰ ਦਿੱਤਾ। ਹੁੰਦੇ ਤਾਣ ਸਮੇਂ ਦੀ ਸਰਕਾਰ ਨੇ ਸਿੱਖਾਂ ਉੱਤੇ ਅਸਹਿ ਤੇ ਅਕਹਿ ਜ਼ੁਲਮ ਕੀਤੇ ਜੋ ਉਨ੍ਹਾਂ ਨੇ ਮਰਦਾਂ ਵਾਂਗ ਸਹਾਰੇ, ਪਰ ਮੂੰਹੋਂ 'ਸੀਅ' ਤਕ ਨਾ ਕੀਤੀ ਕਿਉਂਕਿ ਉਨ੍ਹਾਂ ਦੇ ਸਾਹਮਣੇ (ਖਾਸ ਕਰ ਛੋਟੇ) ਸਾਹਿਬਜ਼ਾਦਿਆਂ ਦੀ ਅਦੁੱਤੀ ਕੁਰਬਾਨੀ ਮਿਸਾਲ ਵਜੋਂ ਰੋਸ਼ਨ ਸੀ। ਜਿੱਥੇ ਵੀ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜ਼ਿਕਰ ਚੱਲਦਾ, ਲੋਕ ਅਵੱਸੋਂ ਪੁਕਾਰ ਉੱਠਦੇ, 'ਉਇ ਏਸ ਜਿਉਣ ਨਾਲੋਂ ਤਾਂ ਮਰ ਜਾਣਾ ਚੰਗਾ ਏ! ਐਹੋ ਜਿਹੀ ਸਰਕਾਰ ਨੂੰ ਖ਼ਤਮ ਕਰ ਕੇ ਹੀ ਦਮ ਲੈਣਾ ਚਾਹੀਦਾ ਹੈ। ਤੇ ਅੰਤ ਉਨ੍ਹਾਂ ਮੁਗ਼ਲਾਂ ਦੀ ਸਰਕਾਰ ਦਾ ਖ਼ਾਤਮਾ ਕਰ ਕੇ ਹੀ ਦਮ ਲਿਆ।

** ਮੈਕਾਲਫ, ਜਿਲਦ ਪੰਜਵੀਂ, ਸਫ਼ਾ ੧੯੯*

■

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਪਾ: ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੨੨ ਜੁਲਾਈ, ੨੦੧੮ ਨੂੰ ਕਰਵਾਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੧੨੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

# ਮਹਾਨ ਸ਼ਹੀਦ: ਭਾਈ ਜੀਵਨ ਸਿੰਘ ਜੀ

*-ਸ. ਦਮਨਜੀਤ ਸਿੰਘ**

ਸਿੱਖ ਇਤਿਹਾਸ ਸ਼ਹੀਦੀਆਂ ਦਾ ਇਤਿਹਾਸ ਹੈ। ਸਿੱਖ ਧਰਮ ਦੀ ਨੀਂਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਰੱਖੀ। ਉਸ ਸਮੇਂ ਤੋਂ ਲੈ ਕੇ ਹੁਣ ਤਕ ਸਿੱਖ ਧਰਮ ਨੂੰ ਸਮੇਂ ਦੇ ਹਾਕਮਾਂ ਦੇ ਜ਼ੁਲਮਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਸਿੱਖਾਂ ਦੀ ਵੱਖਰੀ ਪਹਿਚਾਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੫੬ ਬਿਕ੍ਰਮੀ ਦੀ ਵੈਸਾਖੀ ਨੂੰ ਖਾਲਸੇ ਦੀ ਸਿਰਜਣਾ ਕੀਤੀ ਸੀ। ਸਿੱਖਾਂ ਦੀਆਂ ਸ਼ਹੀਦੀਆਂ ਦੀ ਗਿਣਤੀ ਕਰਨਾ ਮੁਸ਼ਕਲ ਹੀ ਨਹੀਂ ਬਲਕਿ ਅਸੰਭਵ ਹੈ। ਸਿੱਖ ਸ਼ਹੀਦਾਂ ਦੇ ਵਿਚ ਭਾਈ ਜੀਵਨ ਸਿੰਘ ਜੀ ਦਾ ਵਿਸ਼ੇਸ਼ ਸਥਾਨ ਹੈ, ਕਿਉਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਜੀਵਨ ਸਿੰਘ ਨੂੰ 'ਰੰਘਰੇਟਾ, ਗੁਰੂ ਦਾ ਬੇਟਾ' ਦੀ ਉਪਾਧੀ ਦੇ ਕੇ ਸਨਮਾਨਿਆ ਸੀ। ਭਾਈ ਜੀਵਨ ਸਿੰਘ ਜੀ ਦਾ ਜਨਮ ਪਿੰਡ ਗੱਗੋ ਮਾਹਲ (ਸ੍ਰੀ ਅੰਮ੍ਰਿਤਸਰ) ਵਿਖੇ ਮਾਤਾ ਪ੍ਰੇਮੋ ਦੀ ਕੁੱਖੋਂ ਸ੍ਰੀ ਸਦਾ ਨੰਦ ਦੇ ਘਰ ਹੋਇਆ। ਆਪ ਦੇ ਮਾਤਾ-ਪਿਤਾ ਗੁਰੂ-ਘਰ ਦੇ ਸ਼ਰਧਾਲੂ ਸਨ। ਭਾਈ ਜੀਵਨ ਸਿੰਘ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ ਕਥਾ ਕਰਿਆ ਕਰਦੇ ਸਨ ਤੇ ਭਾਈ ਜੀਵਨ ਸਿੰਘ ਜੀ ਨੇ ਵੀ ਆਪਣਾ ਜੀਵਨ ਗੁਰੂ ਸਾਹਿਬ ਦੇ ਚਰਨਾਂ ਵਿਚ ਲਗਾ ਦਿੱਤਾ ਤੇ ਆਖਰੀ ਦਮ ਤਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਰਹੇ। ਭਾਈ ਸਾਹਿਬ ਬਾਅਦ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਆਪ ਦਾ ਪਰਵਾਰ ਪਹਿਲਾਂ ਹੀ ਗੁਰੂ-ਪਰਵਾਰ ਨਾਲ ਜੁੜਿਆ ਹੋਇਆ ਸੀ। ਜਿਸ ਕਾਰਨ ਆਪ ਵੀ ਗੁਰੂ-ਘਰ ਦੇ ਨਾਲ ਲੱਗੇ ਹੋਏ ਸਨ। ਆਪ 'ਤੇ ਗੁਰੂ-ਘਰ ਦੀ ਕਿਰਪਾ ਹੋਈ ਤੇ ਸਿੱਖੀ ਦੀ ਰੰਗਤ ਚੜੀ। ਜਿੱਥੇ ਆਪ ਨਾਮ ਨਾਲ ਜੁੜੇ, ਉੱਥੇ ਆਪ ਨੇ ਸ਼ਸਤਰ-ਵਿੱਦਿਆ ਦੀ ਸਿੱਖਿਆ ਵੀ ਲਈ। ਆਪ ਇਕ ਯੋਧੇ ਦੇ ਰੂਪ ਵਿਚ ਉਭਰੇ ਤੇ ਗੁਰੂ ਸਾਹਿਬ ਦੇ ਨਾਲ ਹਰ ਸਮੇਂ ਖੜ੍ਹੇ ਹੋਏ। ਭਾਈ ਜੀਵਨ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਲੜੀਆਂ ਲੜਾਈਆਂ ਵਿਚ ਵਧ-ਚੜ੍ਹ ਕੇ ਹਿੱਸਾ ਲਿਆ।

ਸਿੱਖ ਧਰਮ ਨੇ ਜਾਤ-ਪਾਤ ਦੇ ਬੰਧਨਾਂ ਦਾ ਵਿਰੋਧ ਕੀਤਾ। ਅਖੌਤੀ ਨੀਵੀਂ ਜਾਤ ਵਾਲਿਆਂ ਦੀ ਆਪਸ ਵਿਚ ਵਧ ਰਹੀ ਨਫ਼ਰਤ ਨੂੰ ਸਮਾਪਤ ਕੀਤਾ। ਇਹ ਸਿਧਾਂਤ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਰਸਾਅ ਕੇ ਗਏ ਅਤੇ ਅਗਲੇ ਗੁਰੂ ਸਾਹਿਬਾਨ ਨੇ ਵੀ ਇਸ ਨੂੰ ਅਮਲ ਵਿਚ ਲਿਆਂਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸ੍ਰੀ ਗੁਰੂ ਨਾਨਕ ਸਾਹਿਬ ਦੀ ਦਾਰਸ਼ਨਿਕਤਾ ਅਤੇ ਮਿਸ਼ਨ ਨੂੰ ਅਮਲ ਵਿਚ ਲਿਆਉਣ ਲਈ

*\#੮੮੯, ਫੇਜ਼ ੧੦, ਮੋਹਾਲੀ-੧੬੦੦੬੨*

ਵੱਧ ਤੋਂ ਵੱਧ ਕੁਰਬਾਨੀਆਂ ਕੀਤੀਆਂ। ਜਦ ਕਸ਼ਮੀਰੀ ਪੰਡਤ ਔਰੰਗਜ਼ੇਬ ਦੇ ਜ਼ੁਲਮਾਂ ਤੋਂ ਅੱਕ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਵਿਚ ਆਏ ਤੇ ਸਾਰੀ ਵਿੱਥਿਆ ਸੁਣਾਈ ਤਾਂ ਹਾਲਾਤ ਨੂੰ ਦੇਖਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਸ਼ਹੀਦੀ ਦੇ ਦਿੱਤੀ। ਕੁਦਰਤ ਦੀ ਕਰਨੀ ਅਜਿਹੀ ਹੋਈ ਕਿ ਗੁਰੂ ਸਾਹਿਬ ਜੀ ਦੀ ਸ਼ਹੀਦੀ ਤੋਂ ਬਾਅਦ ਬਹੁਤ ਹਨੇਰੀ ਝੱਖੜ ਝੁੱਲਿਆ ਅਤੇ ਮੌਕੇ ਦਾ ਫਾਇਦਾ ਉਠਾਉਂਦੇ ਹੋਏ ਭਾਈ ਜੀਵਨ ਸਿੰਘ ਗੁਰੂ ਸਾਹਿਬ ਦਾ ਸੀਸ ਸੰਭਾਲਣ ਵਿਚ ਕਾਮਯਾਬ ਹੋ ਗਏ ਅਤੇ ਉਨ੍ਹਾਂ ਨੇ ਦਿੱਲੀ ਤੋਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਸਾਹਿਬ ਦਾ ਸੀਸ ਲਿਆ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਜੀਵਨ ਸਿੰਘ ਦੀ ਹਿੰਮਤ ਦੀ ਪ੍ਰਸੰਸਾ ਕੀਤੀ ਅਤੇ ਉਨ੍ਹਾਂ ਨੂੰ 'ਰੰਗਰੇਟਾ ਗੁਰੂ ਕਾ ਬੇਟਾ' ਦਾ ਖ਼ਿਤਾਬ ਦਿੱਤਾ। ਜਦੋਂ ਗੁਰੂ ਸਾਹਿਬ ਨੇ ਮੁਗ਼ਲਾਂ ਅਤੇ ਪਹਾੜੀ ਰਾਜਿਆਂ ਦੀਆਂ ਝੂਠੀਆਂ ਕਸਮਾਂ ਤੇ ਵਿਸ਼ਵਾਸ ਕਰਦੇ ਹੋਏ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕੀਤਾ ਤਾਂ ਭਾਈ ਜੀਵਨ ਸਿੰਘ ਵੀ ਉਨ੍ਹਾਂ ਦੇ ਨਾਲ ਹੀ ਹਰ ਮੁਸੀਬਤ ਵਿਚ ਅੱਗੇ ਹੁੰਦੇ ਰਹੇ ਅਤੇ ਜ਼ਾਲਮਾਂ ਨਾਲ ਲੜਦੇ ਹੋਏ ਸ਼ਹਾਦਤ ਦਾ ਜਾਮ ਪੀ ਗਏ। ਇਸ ਤਰ੍ਹਾਂ ਭਾਈ ਜੀਵਨ ਸਿੰਘ ਨੇ ਮੁਗ਼ਲਾਂ ਦੇ ਜ਼ੁਲਮਾਂ ਦਾ ਟਾਕਰਾ ਕਰਦੇ ਹੋਏ ਅਤੇ ਧਰਮ ਦੀ ਰੱਖਿਆ ਕਰਦੇ ਹੋਏ ਸ਼ਹਾਦਤ ਦਾ ਪਿਆਲਾ ਪੀਤਾ ਤੇ ਗੁਰੂ-ਘਰ ਦੇ ਆਖਰੀ ਦਮ ਤਕ ਵਿਸ਼ਵਾਸ ਪਾਤਰ ਬਣੇ ਰਹੇ।

■

---

# ਨਸ਼ਾ

*-ਡਾ. ਰਮਨਦੀਪ ਸਿੰਘ ਦੀਪ**

*ਬੰਦਾ ਨਸ਼ੇ ਦਾ ਆਦੀ ਜਦੋਂ ਹੋ ਜਾਂਦਾ,*
*ਮਾਰੀ ਜਾਂਦੀ ਹੈ ਫੇਰ ਤਾਂ ਬੁੱਧ ਉਸਦੀ।*
*ਚੰਗੇ ਮਾੜੇ 'ਚ ਦਿਸੇ ਨਾ ਭੇਦ ਕੋਈ,*
*ਉੱਠਣ ਬੈਠਣ ਦੀ ਰਹਿੰਦੀ ਨਾ ਸੁੱਧ ਉਸਦੀ।*
*ਕਈ ਘਰ ਇਸ ਨਸ਼ੇ ਬਰਬਾਦ ਕੀਤੇ,*
*ਖਾ ਗਿਆ ਮਾਂਵਾਂ ਦੇ ਕਈ ਇਹ ਪੁੱਤ ਚੰਦਰਾ।*
*ਜਿਸਦੀਆਂ ਨਸਾਂ ਦੇ ਵਿਚ ਹੈ ਵੜ ਜਾਂਦਾ,*
*ਉਸਦੀ ਅਕਲ ਨੂੰ ਦਿੰਦਾ ਹੈ ਮਾਰ ਜੰਦਰਾ।*

*ਆਓ, ਸਾਰੇ ਹੁਣ ਆਪਾਂ ਪ੍ਰਣ ਕਰੀਏ,*
*ਨੌਜਵਾਨਾਂ ਨੂੰ 'ਦੀਪ' ਨਸ਼ੇ ਤੋਂ ਦੂਰ ਕਰੀਏ।*
*ਨਸ਼ਾ ਵੰਡਦਾ ਹੈ ਜਿਹੜਾ ਵੀ ਰਾਜ ਨੇਤਾ,*
*ਘਰ ਬੈਠਣ ਲਈ ਉਸਨੂੰ ਮਜਬੂਰ ਕਰੀਏ।*
*ਮਾਰੋ ਹੰਭਲਾ ਤੇ ਕਰ ਲਓ ਕਮਰ-ਕੱਸੇ,*
*ਨਸ਼ਾ ਘਰ ਵਿਚ ਅਸੀਂ ਨਹੀਂ ਵੜਣ ਦੇਣਾ।*
*ਵੋਟਾਂ ਵੇਲੇ ਜੋ ਨਸ਼ਿਆਂ ਨਾਲ ਵੋਟ ਮੰਗੇ,*
*ਦਹਿਲੀਜ਼ ਘਰ ਦੀ ਨਹੀਂ ਉਸਨੂੰ ਚੜ੍ਹਨ ਦੇਣਾ।*

■

**ਦੀਪ ਹੋਮਿਓ ਕਲੀਨਿਕ, ਕਾਹਨੂੰਵਾਨ ਰੋਡ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੧੪੧-੮੧੮੩੮*

# ਚਮਕੌਰ ਦੀ ਗੜ੍ਹੀ ਦੇ ਸ਼ਹੀਦ : ਭਾਈ ਸੰਗਤ ਸਿੰਘ

*-ਸ. ਤਰਲੋਚਨ ਸਿੰਘ**

ਸੂਰਜ ਅਸਤ ਹੋਣ ਨਾਲ ਜਦੋਂ ਚਮਕੌਰ ਦੀ ਜੰਗ ਬੰਦ ਹੋਈ ਤਾਂ ਗੜ੍ਹੀ ਵਿਚ ਗਿਣਤੀ ਦੇ ੧੧ ਸਿੰਘ ਰਹਿ ਗਏ ਸਨ; ਜਿਨ੍ਹਾਂ ਵਿਚ ਸ਼ਹੀਦ ਪਿਤਾ ਦਾ ਸਪੁੱਤਰ ਅਤੇ ਸ਼ਹੀਦ ਸਪੁੱਤਰਾਂ ਦਾ ਪਿਤਾ ਜੰਗ ਵਿਚ ਜੂਝਣ ਲਈ ਤਿਆਰ-ਬਰ-ਤਿਆਰ ਸੀ। ਪਰ ਗੜ੍ਹੀ ਵਿਚਲੇ ਸਿੰਘਾਂ ਦੇ ਬੇਨਤੀ ਕਰਨ 'ਤੇ ਗੁਰੂ ਸਾਹਿਬ ਜੀ ਨੇ ਗੜ੍ਹੀ ਛੱਡ ਜਾਣ ਦਾ ਪੰਜਾਂ ਪਿਆਰਿਆਂ ਦਾ ਇਹ ਫੈਸਲਾ ਪ੍ਰਵਾਨ ਕਰ ਲਿਆ, ਕਿਉਂਕਿ ਸਿੰਘ ਇਹ ਸਮਝਦੇ ਸਨ ਕਿ ਜੇਕਰ ਗੁਰੂ ਸਾਹਿਬ ਜੀ ਦੀ ਸਰੀਰਿਕ ਹੋਂਦ ਕਾਇਮ ਰਹੀ ਤਾਂ ਇਹ ਬਿਖੜੇ ਸਮੇਂ ਲਈ ਮੁੜ ਤੋਂ ਸਿੱਖ ਕੌਮ ਸੰਗਠਿਤ ਕਰ ਲੈਣਗੇ। ਇਸ ਲਈ ਸਿੰਘਾਂ ਅਨੁਸਾਰ ਗੁਰੂ ਸਾਹਿਬ ਜੀ ਦੀ ਬੇਵਕਤ ਸ਼ਹਾਦਤ ਕੌਮ ਲਈ ਬਹੁਤ ਦੁਖਦਾਇਕ ਹੋਵੇਗੀ, ਸੋ ਗੜ੍ਹੀ ਵਿਚਲੇ ਸਿੰਘਾਂ ਨੇ ਗੁਰੂ ਸਾਹਿਬ ਜੀ ਨੂੰ ੧੭੫੬ ਬਿਕ੍ਰਮੀ ਦੀ ਵੈਸਾਖੀ 'ਤੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਛਕਾਉਣ ਸਮੇਂ ਖਾਲਸੇ ਨੂੰ ਬਖ਼ਸ਼ੀ ਵਡਿਆਈ ਤਹਿਤ ਨਿਮਰਤਾ ਸਹਿਤ ਮੁਖ਼ਾਤਿਬ ਹੋ ਕੇ ਚਮਕੌਰ ਦੀ ਗੜ੍ਹੀ ਛੱਡ ਜਾਣ ਦੀ ਬੇਨਤੀ ਕੀਤੀ, ਤਾਂ ਪੰਥ ਦੇ ਵਾਲੀ ਨੇ ਪੰਜਾਂ ਸਿੰਘਾਂ ਦੀ ਇਸ ਬੇਨਤੀ ਨੂੰ ਪ੍ਰਵਾਨ ਕਰ ਲਿਆ। ਗੁਰੂ ਪਾਤਸ਼ਾਹ ਨੇ ਖਾਲਸਾ ਪੰਥ ਨੂੰ ਐਸੀ ਵਡਿਆਈ ਬਖ਼ਸ਼ਿਸ਼ ਕਰ ਕੇ ਇਕ ਅਲੌਕਿਕ ਇਤਿਹਾਸ ਸਿਰਜ ਦਿੱਤਾ ਕਿ ਆਪਣੇ ਬਚਪਨ ਦੇ ਸਾਥੀ ਹਮਸ਼ਕਲ ਅਤੇ ਹਮਉਮਰ ਭਾਈ ਸੰਗਤ ਸਿੰਘ ਜੋ ਹਰ ਵਕਤ ਨਿਮਾਣੇ ਹੋ ਕੇ ਗੁਰੂ-ਘਰ ਦੀ ਸੇਵਾ ਵਿਚ ਰਹਿੰਦੇ ਸਨ, ਨੂੰ ਪਿਆਰੇ ਸਿੱਖ ਹੋਣ ਦਾ ਮਾਣ ਬਖ਼ਸ਼ਿਸ਼ ਕਰ ਕੇ ਆਪਣੀ ਹਿੱਕ ਨਾਲ ਲਾਇਆ ਅਤੇ ਆਪਣੀ ਜਿਗਾ ਕਲਗੀ, ਭਾਈ ਸੰਗਤ ਸਿੰਘ ਦੇ ਸੀਸ 'ਤੇ ਸਜਾਈ ਅਤੇ ਆਪਣੇ ਸ਼ਸਤਰ-ਬਸਤਰ ਉਨ੍ਹਾਂ ਨੂੰ ਬਖ਼ਸ਼ਿਸ਼ ਕੀਤੇ ਅਤੇ ਥਾਪੜਾ ਦਿੱਤਾ ਅਤੇ ਕਿਹਾ— "ਭਾਈ ਸੰਗਤ ਸਿੰਘ ਜੀ, ਤੁਸੀਂ ਮੇਰੇ ਮਗਰੋਂ ਮੇਰੀ ਪੌਸ਼ਾਕ ਵਿਚ ਮੇਰੇ ਮੋਰਚੇ ਵਾਲੇ ਆਸਣ 'ਤੇ ਬੈਠਣਾ ਤੇ ਦਿਨ ਚੜ੍ਹੇ ਜਦੋਂ ਮੁਗ਼ਲ ਫੌਜਾਂ ਗੜ੍ਹੀ 'ਤੇ ਹਮਲਾ ਕਰਨ ਤਾਂ ਵੈਰੀ ਦਾ ਡਟ ਕੇ ਮੁਕਾਬਲਾ ਕਰਨਾ, ਜਿਊਂਦੇ ਜੀਅ ਵੈਰੀ ਦੇ ਹੱਥ ਨਹੀਂ ਲੱਗਣਾ ਅਤੇ ਮੈਦਾਨ-ਏ-ਜੰਗ ਵਿਚ ਵੈਰੀ ਨਾਲ ਜੂਝਦਿਆਂ ਹੋਇਆਂ ਸ਼ਹਾਦਤ ਪ੍ਰਾਪਤ ਕਰਨੀ ਹੈ।" ਜੰਗ ਬਾਬਤ ਆਪ ਜੀ ਦਾ ਫੈਸਲਾ 'ਜ਼ਫ਼ਰਨਾਮਾ' ਦੇ ਸ਼ੇਅਰ ੨੨ ਵਿਚ ਇਸ ਤਰ੍ਹਾਂ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।*

---

*ਪਿੰਡ ਰੁੜਕਾ ਖੁਰਦ, ਤਹਿ: ਫਿਲੌਰ, ਜ਼ਿਲ੍ਹਾ ਜਲੰਧਰ। ਮੋ: +੯੧੯੮੧੫੨-੨੯੨੨੦

ਨੌਵੇਂ ਪਾਤਸ਼ਾਹ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਹਿਲੂਰ ਦੇ ਰਾਜੇ ਕੋਲੋਂ ਪੰਜ ਮੀਲ ਉੱਤਰ-ਪੱਛਮ ਵੱਲ ਪਿੰਡ ਮਾਖੋਵਾਲ ਦੀ ਜ਼ਮੀਨ ਖਰੀਦੀ ਜੋ ਸਤਲੁਜ ਦਰਿਆ ਦੇ ਕੰਢੇ 'ਤੇ ਸੀ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਨਾਮ ਦਾ ਨਗਰ ਵਸਾਇਆ ਸੀ ਅਤੇ ਜਿਸ ਦੀ ਨੀਂਹ ਰੱਖਣ ਦਾ ਸ਼ੁਭ ਕਾਰਜ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਸੰਪੂਰਨ ਕੀਤਾ ਸੀ। ਮਾਖੋਵਾਲ ਦਾ ਨਾਮ ਪਹਿਲਾਂ ਚੱਕ ਨਾਨਕੀ ਅਤੇ ਬਾਅਦ ਵਿਚ ਸ੍ਰੀ ਅਨੰਦਪੁਰ ਸਾਹਿਬ ਪ੍ਰਸਿੱਧ ਹੋਇਆ; ਜਿਸ ਦੀ ਨੀਂਹ ਰੱਖਣ ਲਈ ਟੱਕ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਲਗਾਇਆ। ਇੱਥੇ ਹੀ ਭਾਈ ਰਣੀਆ ਜੀ ਅਤੇ ਬੀਬੀ ਅਮਰੋ ਜੀ ਨੇ ਗੁਰੂ ਸਾਹਿਬ ਦੀ ਸੇਵਾ ਵਿਚ ਆਪਣਾ ਜੀਵਨ ਲਗਾਇਆ। ਇੱਥੋਂ ਬੀਬੀ ਅਮਰੋ ਜੀ ਅਤੇ ਭਾਈ ਰਣੀਆ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਧਰਮ ਪ੍ਰਚਾਰ ਦੀ ਯਾਤਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਰਹਿਨੁਮਾਈ ਹੇਠ ਅਰੰਭ ਕੀਤੀ; ਜਿਸ ਵਿਚ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ, ਮਾਮਾ ਕ੍ਰਿਪਾਲ ਚੰਦ, ਦੀਵਾਨ ਦੁਰਗਾ ਮੱਲ, ਦੁਰਗਾ ਦਾਸ ਆਦਿ ਮਹਾਂਪੁਰਸ਼ਾਂ ਦੇ ਨਾਲ-ਨਾਲ ਬੀਬੀ ਅਮਰੋ ਜੀ ਅਤੇ ਭਾਈ ਰਣੀਆ ਜੀ ਵੀ ਗੁਰੂ-ਘਰ ਦੇ ਟਹਿਲੀਏ ਸੇਵਾਦਾਰ ਵਜੋਂ ਸ਼ਾਮਲ ਸਨ। ਪ੍ਰਚਾਰ ਵਜੋਂ ਮਾਲਵੇ ਦੇਸ਼ ਦੇ ਬਾਂਗਰ ਇਲਾਕੇ ਮਥੁਰਾ, ਕੁਰੂਕਸ਼ੇਤਰ, ਆਗਰਾ, ਕਾਨ੍ਹਪੁਰ ਅਤੇ ਅਲਾਹਾਬਾਦ ਆਦਿਕ ਅਨੇਕਾਂ ਸਥਾਨਾਂ ਦੀ ਯਾਤਰਾ ਕਰਦੇ ਹੋਏ ਪਟਨਾ ਸ਼ਹਿਰ (ਬਿਹਾਰ) ਵਿਖੇ ਪੁੱਜੇ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੇ ਪਰਵਾਰ ਅਤੇ ਗੁਰੂ ਦੀ ਸੰਗਤ ਜਿਸ ਵਿਚ ਭਾਈ ਰਣੀਆ ਜੀ ਅਤੇ ਬੀਬੀ ਅਮਰੋ ਜੀ ਵੀ ਸ਼ਾਮਲ ਸਨ, ਨੂੰ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਸੌਂਪ ਕੇ ਢਾਕੇ-ਅਸਾਮ ਦੇਸ਼ ਦੇ ਦੌਰੇ 'ਤੇ ਚਲੇ ਗਏ ਸਨ। ਪਟਨਾ ਸਾਹਿਬ ਵਿਖੇ ਹੀ ਗੁਰੂ ਸਾਹਿਬ ਦੀਆਂ ਬਖ਼ਸ਼ਿਸ਼ਾਂ ਸਦਕਾ ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ੨੩ ਪੋਹ ੧੭੨੩ ਬਿਕ੍ਰਮੀ ਤੋਂ ਚਾਰ ਮਹੀਨੇ ਬਾਅਦ ਬੀਬੀ ਅਮਰੋ ਜੀ ਦੀ ਕੁੱਖੋਂ ਭਈ ਰਣੀਆ ਜੀ ਦੇ ਘਰ ਬਾਬਾ ਸੰਗਤ ਸਿੰਘ ਦਾ ਜਨਮ ੨੯ ਵੈਸਾਖ ੧੭੨੪ ਬਿਕ੍ਰਮੀ ਨੂੰ ਹੋਇਆ। ਮਾਤਾ-ਪਿਤਾ ਨੇ ਜਨਮ ਤੋਂ ਹੀ ਆਪ ਜੀ ਦਾ ਨਾਮ ਸੰਗਤਾ ਰੱਖਿਆ।

ਗਿਆਨੀ ਗੁਰਬਖਸ਼ ਸਿੰਘ ਜੀ ਆਪਣੀ ਪੁਸਤਕ 'ਕਲਗੀ ਭਾਈ ਸੰਗਤ ਸਿੰਘ ਨੂੰ ਹੀ' ਵਿਚ ਲਿਖਦੇ ਹਨ ਕਿ, "ਬਾਬਾ ਸੰਗਤ ਸਿੰਘ ਦੇ ਵਡ-ਵਡੇਰੇ ਪੁਰਾਣੇ ਜ਼ਮਾਨੇ ਦੇ ਜਲੰਧਰ ਸੂਬੇ ਦੇ ਪਿੰਡ ਖੇੜੀ (ਫਗਵਾੜੇ ਦੇ ਲਾਗੇ) ਦੇ ਰਹਿਣ ਵਾਲੇ ਸਨ, ਜਿਨ੍ਹਾਂ ਦੇ ਵਡ-ਵਡੇਰੇ ਪਹਿਲਾਂ ਬੰਗੇ ਰਹਿੰਦੇ ਸਨ; ਜਿਸ ਕਰਕੇ ਖੇੜੀ ਦੇ ਵਸਨੀਕ ਆਪ ਨੂੰ ਬੰਗੇਸਰ ਦੀ ਅੱਲ ਨਾਲ ਪੁਕਾਰਦੇ ਸਨ।"

ਇਤਿਹਾਸ ਨੂੰ ਵਾਚਣ ਉਪਰੰਤ ਪਤਾ ਲੱਗਦਾ ਹੈ ਕਿ, "ਖੇੜੀ ਸਪਰੋੜ ਦੀ ਇਕ ਦਿਲ-ਕੰਬਾਊ ਕਹਾਣੀ ਨੂੰ ਬੜੇ ਜਿਗਰੇ ਨਾਲ ਹੀ ਸੁਣਿਆ ਜਾ ਸਕਦਾ ਹੈ। ਲਾਗੇ-

ਲਾਗੇ ਦੇ ਪਿੰਡਾਂ ਤੋਂ ਵੀ ਇਸ ਗੱਲ ਦੀ ਗਵਾਹੀ ਮਿਲਦੀ ਹੈ ਕਿ ਖਾਲਸਾ ਪੰਥ ਦੀ ਸਾਜਨਾ ਸਮੇਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਇਸੇ ਪਿੰਡ ਦੇ ਭਾਈ ਰਣੀਆ ਜੀ, ਭਾਈ ਜੋਧਾ ਜੀ ਜੋ ਭਾਈ ਭਾਨੂੰ ਜੀ ਦੇ ਸਪੁੱਤਰ ਸਨ, ਦੇ ਪਰਵਾਰਾਂ ਨੇ ਗੁਰੂ ਸਾਹਿਬ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਖਾਲਸਾ ਪੰਥ ਨਾਲ ਆਪਣਾ ਗੂੜ੍ਹਾ ਸੰਬੰਧ ਜੋੜ ਲਿਆ ਸੀ, ਜਿਸ ਦੇ ਵਿਰੋਧ ਵਿਚ ਆ ਕੇ ਔਰੰਗਜ਼ੇਬ ਹਕੂਮਤ ਨੇ ਇਕ ਖਾਸ ਫ਼ਤਵਾ ਜਾਰੀ ਕੀਤਾ ਕਿ ਇਨ੍ਹਾਂ ਦੀ ਜਾਇਦਾਦ ਜਬਤ ਕਰ ਕੇ ਇਨ੍ਹਾਂ ਨੂੰ ਬਾਗੀ ਕਰਾਰ ਦੇ ਦਿੱਤਾ ਜਾਵੇ ਅਤੇ ਹਕੂਮਤ ਦੇ ਸਪੁਰਦ ਨਾ ਕਰਨ ਦੀ ਸੂਰਤ ਵਿਚ ਪਿੰਡ ਖੇੜੀ ਤਹਿਸ-ਨਹਿਸ ਕਰਨ ਦਾ ਹੁਕਮ ਦਿੱਤਾ ਸੀ, ਇਸ ਤਰ੍ਹਾਂ ਖੇੜੀ ਪਿੰਡ ਜੋ ਜ਼ਾਲਮ ਹਕੂਮਤ ਨੇ ਬੇਰਹਿਮੀ ਦਾ ਸ਼ਿਕਾਰ ਬਣਾ ਕੇ ਉਜਾੜ ਦਿੱਤਾ ਗਿਆ, ਜੋ ਅੱਜ ਵੀ ਥੇਹ ਦੀ ਸ਼ਕਲ ਵਿਚ ਦੇਖਿਆ ਜਾ ਸਕਦਾ ਹੈ। " ਬਾਬਾ ਸੰਗਤ ਸਿੰਘ ਜੀ ਦੇ ਖ਼ਾਨਦਾਨ ਦੇ ਜੋ ਪਰਵਾਰ ਥੇਹ ਜੋ ਪਿੰਡ ਖੇੜੀ ਤੋਂ ਉੱਜੜ-ਪੁੱਜੜ ਕੇ ਆਏ ਸਨ, ਉਨ੍ਹਾਂ ਵਿਚ ਅੱਜ ਵੀ ਪਿੰਡ ਰੁੜਕਾ ਖੁਰਦ, ਖੋਥੜਾਂ, ਜੰਡਾਲੀ, ਚੱਕ ਗੁਰੂ ਆਦਿਕ ਪਿੰਡਾਂ ਵਿਚ ਬਾਬਾ ਜੀ ਦੇ ਖ਼ਾਨਦਾਨ ਨਾਲ ਸੰਬੰਧਿਤ ਬਹੁਤ ਸਾਰੇ ਗੁਰਸਿੱਖ ਪਰਵਾਰ ਗੁਰੂ-ਪੰਥ ਦੀ ਸੇਵਾ ਵਿਚ ਹਨ। ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੰਗਤ ਵਿਚ ਜੰਡੂ ਸਿੰਘਾ (ਜਲੰਧਰ ਸ਼ਹਿਰ) ਇਲਾਕੇ ਦੇ ਭਾਈ ਬੁੱਧਾ ਜੀ ਅਤੇ ਭਾਈ ਸੁੱਧਾ ਜੀ ਰਾਮਦਾਸੀਏ ਸਿੱਖਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ਰਨ ਵਿਚ ਰਹਿ ਕੇ ਗੁਰੂ ਸਾਹਿਬ ਦੁਆਰਾ ਲੜੀਆਂ ਗਈਆਂ ਚੌਹਾਂ ਜੰਗਾਂ ਵਿਚ ਆਪਣੀ ਬਹਾਦਰੀ ਦੇ ਜੌਹਰ ਦਿਖਾਉਂਦਿਆਂ ਵੈਰੀਆਂ ਨੂੰ ਕਰਾਰੇ ਹੱਥ ਦਿਖਾਏ, ਉੱਥੇ ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਬਣ ਹਿਰਦੇ ਵਿਚ ਇਤਿਹਾਸ ਸਮੋਈ ਬੈਠੀਆਂ ਰਾਮਦਾਸੀਏ ਸਿੱਖਾਂ ਅਤੇ ਸਿੱਖ ਬੀਬੀਆਂ ਦੀਆਂ ਕੀਤੀਆਂ ਕੁਰਬਾਨੀਆਂ ਨੂੰ ਵੀ ਇਤਿਹਾਸ ਆਪਣੇ ਅੰਦਰ ਸਮੋਈ ਬੈਠਾ ਹੈ।

ਭਾਈ ਰਤਨ ਸਿੰਘ ਲਿਖਦੇ ਹਨ ਕਿ, "ਵੱਡੇ ਘੱਲੂਘਾਰੇ ਸਮੇਂ ਹੋਰ ਬਿਰਾਦਰੀਆਂ ਦੇ ਨਾਲ-ਨਾਲ ਹਜ਼ਾਰਾਂ ਰਾਮਦਾਸੀਏ ਸਿੰਘਾਂ ਨੇ ਵੀ ਸ਼ਹਾਦਤਾਂ ਪ੍ਰਾਪਤ ਕੀਤੀਆਂ। ਇਸੇ ਤਰ੍ਹਾਂ ਪ੍ਰਿੰ. ਸਤਿਬੀਰ ਸਿੰਘ ਲਿਖਦੇ ਹਨ ਕਿ, "ਸਿੱਖ ਰਾਜ ਸਥਾਪਿਤ ਕਰਨ ਵਿਚ ਰਾਮਦਾਸੀਏ ਸਿੰਘਾਂ ਦਾ ਵਿਸ਼ੇਸ਼ ਯੋਗਦਾਨ ਹੈ। " ਇਤਿਹਾਸ ਦੇ ਪੱਤਰੇ ਵਾਚਣ ਉਪਰੰਤ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਰਾਮਦਾਸੀਏ ਸਿੱਖਾਂ ਦਾ ਇਤਿਹਾਸ ਕਿਸ ਤਰ੍ਹਾਂ ਕੁਰਬਾਨੀਆਂ ਨਾਲ ਲਬਰੇਜ਼ ਹੋਇਆ ਪਿਆ ਹੈ, ਇਨ੍ਹਾਂ ਵਿੱਚੋਂ ਹੀ ਸਨ; ਕੌਮ ਦੇ ਅਨਮੋਲ ਰਤਨ— ਬਾਬਾ ਸੰਗਤ ਸਿੰਘ ਜੀ, ਜਿਨ੍ਹਾਂ ਨੇ ਆਪਣਾ ਜੀਵਨ ਮੁੱਢ ਤੋਂ ਲੈ ਕੇ ਅੰਤ ਤਕ ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਰਹਿ ਕੇ ਗੁਜ਼ਾਰਿਆ। ਛੋਟੀ ਉਮਰ ਵਿਚ ਆਪ ਪਟਨਾ ਸ਼ਹਿਰ ਵਿਚ ਸ੍ਰੀ (ਗੁਰੂ) ਗੋਬਿੰਦ ਸਿੰਘ ਜੀ ਨਾਲ ਹੱਸ ਖੇਡ ਤੇ ਬਾਲ-ਲੀਲ੍ਹਾ ਦੀਆਂ ਖੇਡਾਂ ਦੇ ਨਾਲ-ਨਾਲ ਹੀ ਗੁਰੂ ਸਾਹਿਬ ਦੀ

ਸ਼ਰਨ ਵਿਚ ਰਹਿ ਕੇ ਭਾਈ ਸੰਗਤੇ ਨੇ ਸ਼ਸਤਰ ਵਿੱਦਿਆ, ਨਿਸ਼ਾਨੇਬਾਜ਼ੀ, ਨੇਜ਼ੇਬਾਜ਼ੀ ਅਤੇ ਘੋੜਿਆਂ ਦੀ ਦੌੜ ਵਿਚ ਵਿਸ਼ੇਸ਼ ਮੁਹਾਰਤ ਹਾਸਲ ਕੀਤੀ ਅਤੇ ਫਿਰ ਆਪ ਗੁਰੂ ਸਾਹਿਬ ਜੀ ਨਾਲ ਸ੍ਰੀ ਅਨੰਦਪੁਰ ਸਾਹਿਬ ਆ ਗਏ।

ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਸਾਹਿਬ ਜੀ ਨੇ ਜਾਤ-ਪਾਤ ਅਤੇ ਊਚ-ਨੀਚ ਦੇ ਭੇਦ-ਭਾਵਾਂ ਨੂੰ ਖ਼ਤਮ ਕਰਦਿਆਂ ਹੋਇਆਂ, ਹਜ਼ਾਰਾਂ ਸੰਗਤਾਂ ਸਮੇਤ ੧ ਵੈਸਾਖ ੧੭੫੬ ਬਿਕ੍ਰਮੀ ਨੂੰ ਗੁਰੂ ਸਾਹਿਬ ਜੀ ਤੋਂ ਭਾਈ ਸੰਗਤੇ ਨੇ ਵੀ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਸੰਗਤੇ ਤੋਂ ਭਾਈ ਸੰਗਤ ਸਿੰਘ ਬਣੇ, ਜਿਨ੍ਹਾਂ ਵਿਚ ਆਪ ਦੇ ਚਾਚਾ ਭਾਈ ਜੋਧਾ ਜੀ ਅਤੇ ਪਿਤਾ ਭਾਈ ਰਣੀਆ ਜੀ, ਆਪ ਦੇ ਸਾਥੀ ਭਾਈ ਮਦਨ ਸਿੰਘ, ਭਾਈ ਕਾਠਾ, ਭਾਈ ਰਾਮ ਸਿੰਘ ਅਤੇ ਬੀਬੀਆਂ ਵਿਚ ਬੀਬੀ ਦੀਪ ਕੌਰ ਸ਼ਾਮਲ ਸਨ, ਬੀਬੀ ਦੀਪ ਕੌਰ ਉਹ ਬਹਾਦਰ ਸਿੰਘਣੀ ਸੀ ਜਿਸ ਨੇ ਮੁਗ਼ਲਾਂ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਗੁਰੂ ਸਾਹਿਬ ਦੀ ਬਹਾਦਰ ਅਤੇ ਪਿਆਰੀ ਪੁੱਤਰੀ ਹੋਣ ਦਾ ਅਸ਼ੀਰਵਾਦ ਪ੍ਰਾਪਤ ਕੀਤਾ।

ਚਮਕੌਰ ਦੀ ਜੰਗ ਤੋਂ ਪਹਿਲਾਂ ਬਾਬਾ ਸੰਗਤ ਸਿੰਘ ਨੇ ਬੱਸੀ ਕਲਾਂ ਤੋਂ ਸਾਹਿਬਜ਼ਾਦਾ ਅਜੀਤ ਸਿੰਘ ਨਾਲ ਪੰਡਤਾਣੀ ਛੁਡਾਉਣ, ਭੰਗਾਣੀ ਦਾ ਯੁੱਧ, ਅਗੰਮਪੁਰੇ ਦੀ ਲੜਾਈ, ਸਰਸਾ ਦੀ ਜੰਗ ਵਿਚ ਵੀ ਸੂਰਬੀਰਤਾ ਦਾ ਸਬੂਤ ਦਿੱਤਾ ਸੀ ਅਤੇ ਫਿਰ ਗੁਰੂ ਸਾਹਿਬ ਜੀ ਦੇ ਆਦੇਸ਼ਾਂ ਅਨੁਸਾਰ ਮਾਲਵੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਸੀ; ਜਿਸ ਕਰਕੇ ਗੁਰੂ ਸਾਹਿਬ ਜੀ ਨੂੰ ਬਾਬਾ ਸੰਗਤ ਸਿੰਘ ਦੀ ਵਫ਼ਾਦਾਰੀ ਅਤੇ ਸੂਰਬੀਰਤਾ ’ਤੇ ਪੂਰਨ ਵਿਸ਼ਵਾਸ ਸੀ, ਫਲਸਰੂਪ ਭਾਈ ਸੰਗਤ ਸਿੰਘ ਤਿਆਰ-ਬਰ-ਤਿਆਰ ਪੂਰਨ ਖਾਲਸਾ ਸਨ; ਜਿਸ ਕਰਕੇ ਗੁਰੂ ਸਾਹਿਬ ਦੀ ਚੋਣ ਰੂਪੀ ਬਖ਼ਸ਼ਿਸ਼ ਸੰਗਤ ਸਿੰਘ ਦੀ ਝੋਲੀ ਪਈ। ੯ ਪੋਹ ੧੭੬੧ ਬਿਕ੍ਰਮੀ ਦੀ ਸਵੇਰ ਨੂੰ ਜਦੋਂ ਮੁਗ਼ਲ ਫੌਜਾਂ ਨੇ ਚਮਕੌਰ ਦੀ ਗੜ੍ਹੀ ਨੂੰ ਘੇਰਾ ਪਾਇਆ ਤਾਂ ਬਾਬਾ ਸੰਗਤ ਸਿੰਘ ਜੀ ਦੁਆਰਾ ਪਹਿਨੀ ਹੋਈ ਗੁਰੂ ਸਾਹਿਬ ਜੀ ਵਾਲੀ ਪੌਸ਼ਾਕ ਅਤੇ ਕਲਗੀ ਨੇ ਬਾਰ-ਬਾਰ ਮੁਗ਼ਲਾਂ ਨੂੰ ਗੁਰੂ ਸਾਹਿਬ ਜੀ ਦਾ ਭੁਲੇਖਾ ਪਾਇਆ। ਬਾਬਾ ਸੰਗਤ ਸਿੰਘ ਨੂੰ ਮੁਗ਼ਲ ਫੌਜਾਂ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮਝ ਕੇ ਤੀਰਾਂ ਦੀ ਬੁਛਾੜ ਕਰਦੀਆਂ ਰਹੀਆਂ। ਉਧਰ ਬਾਬਾ ਜੀ ਨੇ ਡਟ ਕੇ ਮੁਗ਼ਲਾਂ ਦਾ ਮੁਕਾਬਲਾ ਕੀਤਾ ਅਤੇ ਕਿਰਪਾਨ, ਤੀਰਾਂ ਅਤੇ ਨੇਜ਼ਿਆਂ ਦੀ ਵਰਤੋਂ ਕਰ ਕੇ ਮੁਗ਼ਲਾਂ ਦੇ ਆਹੂ ਲਾਹ ਛੱਡੇ। ਜ਼ਖ਼ਮੀ ਹੋਏ ਵੀ ਬਾਬਾ ਸੰਗਤ ਸਿੰਘ ਅੰਤ ਸਮੇਂ ਤਕ ਗੁਰੂ ਫ਼ਤਿਹ ਦੇ ਜੈਕਾਰੇ ਗਜਾਉਂਦੇ ਰਹੇ ਅਤੇ ਗੁਰੂ ਸਾਹਿਬ ਦੁਆਰਾ ਦਿੱਤੇ ਹੁਕਮਾਂ ’ਤੇ ਇੰਨ-ਬਿੰਨ ਪੂਰੇ ਉਤਰੇ। ਜ਼ਾਲਮਾਂ ਵਿਰੁੱਧ ਯੁੱਧ ਲਈ ਗੁਰੂ ਸਾਹਿਬ ਜੀ ਦੇ ਫ਼ਲਸਫ਼ੇ ’ਤੇ ਚੱਲਦਿਆਂ ਹੋਇਆਂ ਦੁਸ਼ਮਣਾਂ ਨਾਲ ਚਮਕੌਰ ਦੀ ਅਦੁੱਤੀ ਜੰਗ ਲੜ ਕੇ ਗੁਰੂ-ਆਸ਼ੇ ਨੂੰ ਸਰਅੰਜਾਮ ਦੇ ਕੇ ਅੰਤ ੯ ਪੋਹ ੧੭੬੧ ਬਿਕ੍ਰਮੀ ਨੂੰ ਸ਼ਹਾਦਤ ਦਾ ਜਾਮ ਪੀ ਗਏ। ■

# ਅੱਲ੍ਹਾ ਯਾਰ ਖਾਨ ਜੋਗੀ ਅਤੇ ਉਸ ਦੀ ਅਦੁੱਤੀ ਰਚਨਾ

*-ਸਿਮਰਜੀਤ ਸਿੰਘ**

ਅੱਲ੍ਹਾ ਯਾਰ ਖਾਨ ਜੋਗੀ ਇਕ ਪ੍ਰਸਿੱਧ ਲੇਖਕ ਅਤੇ ਕਵੀ ਹੋਏ ਹਨ, ਜਿਨ੍ਹਾਂ ਦਾ ਸਿੱਖ ਹਿਰਦਿਆਂ ਵਿਚ ਬਹੁਤ ਸਤਿਕਾਰ ਹੈ। ਇਨ੍ਹਾਂ ਦਾ ਪੂਰਾ ਨਾਂ 'ਹਕੀਮ ਅੱਲ੍ਹਾ ਯਾਰ ਖਾਨ ਰਹਿਮਾਨ' ਅਥਵਾ 'ਦਕਨੀ' ਸੀ। ਇਨ੍ਹਾਂ ਨੂੰ ਜੋਗੀ ਦੇ ਉਪਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਦੇ ਜਨਮ ਅਤੇ ਮੌਤ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਇਹ ਅਨਾਰਕਲੀ, ਲਾਹੌਰ ਦੇ ਵਸਨੀਕ ਸਨ ਅਤੇ ਹਿੰਦੂ-ਮੁਸਲਮਾਨ ਏਕਤਾ ਦੇ ਹਾਮੀ ਸਨ। ਇਨ੍ਹਾਂ ਦੇ ਪੂਰਵਜਾਂ ਬਾਰੇ ਕਿਆਸ ਲਗਾਇਆ ਜਾਂਦਾ ਹੈ ਕਿ ਉਹ ਦੱਖਣ ਦੇ ਰਹਿਣ ਵਾਲੇ ਸਨ। ਜੋਗੀ ਜੀ ਦਾ ਜਨਮ ੧੮੭੦ ਈ. ਦੇ ਆਸ-ਪਾਸ ਹੋਇਆ ਕਿਆਸ ਕੀਤਾ ਜਾਂਦਾ ਹੈ। ਆਪ ਕਿੱਤੇ ਵਜੋਂ ਈਰਾਨੀ/ ਯੂਨਾਨੀ ਤਬੀਬ ਸਨ।

ਜੋਗੀ ਜੀ ਦਾ ਕੱਦ ਲੰਬਾ, ਸਰੀਰ ਗੁੰਦਵਾਂ, ਮੁੱਛਾਂ ਛੋਟੀਆਂ ਤੇ ਦਾੜ੍ਹੀ ਖਸਖਸੀ ਸੀ ਅਤੇ ਇਉਂ ਉਨ੍ਹਾਂ ਦੀ ਸ਼ਕਲ-ਸੂਰਤ ਇਕ ਈਰਾਨੀ ਪੀਰ ਦੇ ਝਲਕਾਰੇ ਬਖ਼ਸ਼ਦੀ ਸੀ। ਉਹ ਹਿੰਦੀ, ਉਰਦੂ ਅਤੇ ਫ਼ਾਰਸੀ ਜ਼ਬਾਨ ਦੇ ਵਿਦਵਾਨ ਸਨ। ਇਨ੍ਹਾਂ ਨੇ ਸਰਹਿੰਦ ਅਤੇ ਚਮਕੌਰ ਸਾਕੇ ਨੂੰ ਮਿਸ਼ਰਤ ਜ਼ਬਾਨ ਵਿਚ ਪ੍ਰਭਾਵਸ਼ਾਲੀ ਅੰਦਾਜ਼ ਵਿਚ ਪੇਸ਼ ਕੀਤਾ। ਉਨ੍ਹਾਂ ਦੀ ਜ਼ਬਾਨ ਵਿਚ ਇਤਨਾ ਰਸ ਸੀ ਕਿ ਜਦੋਂ ਉਹ ਸ਼ਹੀਦੀ ਸਾਕੇ ਪੜ੍ਹਦੇ ਸਨ ਤਾਂ ਸਰੋਤਿਆਂ ਉੱਪਰ ਜਾਦੂਮਈ ਅਸਰ ਹੁੰਦਾ ਸੀ। ਅੱਲ੍ਹਾ ਯਾਰ ਖਾਂ ਜੋਗੀ ਦਾ ਸਿੱਖ ਸਰੋਤਿਆਂ ਵਿਚ ਬਹੁਤ ਪ੍ਰਭਾਵ ਸੀ। ਉਹ ਸਿੱਖ ਕਵੀ-ਦਰਬਾਰਾਂ ਵਿਚ ਚਮਕੌਰ ਸਾਹਿਬ, ਨਨਕਾਣਾ ਸਾਹਿਬ ਤੇ ਫਤਿਹਗੜ੍ਹ ਸਾਹਿਬ ਵਿਖੇ ਇਤਿਹਾਸਿਕ ਜੋੜ-ਮੇਲਿਆਂ ਵਿਚ ਹਿੱਸਾ ਲੈ ਕੇ ਪੰਜਾਬੀਆਂ ਨੂੰ ਸ਼ਰਧਾ, ਸਿਦਕ ਤੇ ਕੁਰਬਾਨੀ ਦਾ ਪਾਠ ਪੜ੍ਹਾਇਆ ਕਰਦੇ ਸਨ।

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਆਪ ਬਹੁਤ ਪ੍ਰਭਾਵਿਤ ਸਨ। ਆਪ ਜੀ ਨੇ ਉਨ੍ਹਾਂ ਦੀ ਸ਼ਹੀਦੀ ਬਾਰੇ ਮੀਰ ਅਨੀਸ ਦੀ ਪੈਰਵੀ ਕਰਦਿਆਂ ਮਰਸੀਏ ਲਿਖੇ ਜੋ 'ਸ਼ਹੀਦਾਨਿ-ਵਫ਼ਾ' ਅਤੇ 'ਗੰਜਿ ਸ਼ਹੀਦਾਂ' ਦੇ ਨਾਮ ਦੀਆਂ ਦੋ ਕਿਤਾਬਾਂ ਦੇ ਰੂਪ ਵਿਚ ਪ੍ਰਕਾਸ਼ਿਤ ਹੋਏ।

'ਸ਼ਹੀਦਾਨਿ-ਵਫ਼ਾ' ੧੯੧੩ ਈ. ਵਿਚ ਤਿਆਰ ਹੋਈ। ਇਸ ਪੁਸਤਕ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧਾਂ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਹਾਲ ਬੜੇ ਹੀ ਭਾਵਪੂਰਤ ਸ਼ਬਦਾਂ ਵਿਚ ਬਿਆਨ ਕੀਤਾ ਗਿਆ ਹੈ। ਇਸ ਪੁਸਤਕ ਵਿਚ ਬਹੁਤ ਹੀ ਜੋਸ਼ੀਲੀ ਅਤੇ ਦਿਲ ਨੂੰ ਟੁੰਬਣ ਵਾਲੀ ਕਵਿਤਾ ਦੇ ਰੂਪ ਵਿਚ ਸਾਰਾ ਪ੍ਰਸੰਗ ਬਿਆਨ ਕੀਤਾ ਗਿਆ ਹੈ, ਜਿਸ ਦੇ ੧੧੭ ਬੰਦ ਪੁਸਤਕ ਦੇ ਲੱਗਭਗ ੩੭ ਪੰਨਿਆਂ 'ਤੇ ਅੰਕਿਤ ਹਨ।

ਸਾਕਾ ਸਰਹਿੰਦ ਅਤੇ ਚਮਕੌਰ ਸਾਹਿਬ ਦੇ ਸਾਕਿਆਂ ਤੋਂ ਪ੍ਰਭਾਵਿਤ ਹੋ ਕੇ ਭਾਵੇਂ

*ਮੁੱਖ ਸੰਪਾਦਕ ਅਤੇ ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਅਨੇਕਾ ਕਵੀ-ਜਨਾਂ ਤੇ ਲੇਖਕਾਂ ਨੇ ਆਪਣੀ ਕਲਮ ਚਲਾਈ, ਪਰ ਇਨ੍ਹਾਂ ਸਾਕਿਆਂ ਬਾਰੇ ਅੱਲ੍ਹਾ ਯਾਰ ਖਾਨ ਜੋਗੀ ਨੇ ਆਪਣੀ ਕਵਿਤਾ ਵਿਚ ਜੋ ਰੂਹ ਫੂਕੀ ਹੈ, ਉਹ ਆਪਣੀ ਮਿਸਾਲ ਆਪ ਹੀ ਹੈ। ਸ਼ਾਇਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਦਾ ਦ੍ਰਿਸ਼ ਪੇਸ਼ ਕਰਦਿਆਂ ਬਿਆਨ ਕੀਤਾ ਹੈ:

*ਤਾਰੋਂ ਕੀ ਛਾਓਂ ਕਿਲਅ਼ ਸੇ ਸਤਗੁਰ ਰਵਾਂ ਹੁਏ।*
*ਕਸ ਕੇ ਕਮਰ ਸਵਾਰ ਥੇ ਸਾਰੇ ਜਵਾਂ ਹੁਏ। . . .*
*ਚਾਰੋਂ ਪਿਸਰ ਹੁਜ਼ੂਰ ਕੇ, ਹਮਰਹ ਸਵਾਰ ਥੇ।*
*ਜ਼ੋਰ-ਆਵਰ ਔਰ ਫਤਹ ਅਜੀਤ ਔਰ ਜੁਝਾਰ ਥੇ।*

ਸਰਸਾ ਨਦੀ ਕੰਢੇ ਜਦੋਂ ਗੁਰੂ ਜੀ ਪਹੁੰਚੇ ਤਾਂ ਵੈਰੀਆਂ ਨੇ ਆਪਣੀਆਂ ਸਾਰੀਆਂ ਕਸਮਾਂ ਭੁਲਾ ਕੇ ਗੁਰੂ ਜੀ ਦੇ ਕਾਫ਼ਲੇ 'ਤੇ ਹਮਲਾ ਕਰ ਦਿੱਤਾ ਤਾਂ ਗੁਰੂ ਜੀ ਵੱਲੋਂ ਵੈਰੀ ਨੂੰ ਲਲਕਾਰਨ ਬਾਰੇ ਕਵੀ ਨੇ ਬਿਆਨ ਕੀਤਾ ਹੈ:

*ਘੋੜੇ ਕੋ ਏੜ ਦੇ ਕੇ, ਗੁਰੂ ਰਨ ਮੇਂ ਡਟ ਗਏ।*
*ਫ਼ਰਮਾਏ ਬੁਜ਼ਦਿਲੋਂ ਸੇ ਕਿ ਤੁਮ ਕ੍ਯੋਂ ਪਲਟ ਗਏ।*
*ਅਬ ਆਓ ਰਨ ਮੇਂ ਜੰਗ ਕੇ ਅਰਮਾਂ ਨਿਕਾਲ ਲੋ।*
*ਤੁਮ ਕਰ ਚੁਕੇ ਹੋ ਵਾਰ ਹਮਾਰਾ ਸੰਭਾਲ ਲੋ।*

ਸਰਸਾ ਨਦੀ ਪਾਰ ਕਰਦਿਆਂ ਸਰਸਾ ਵਿਚ ਆਏ ਅੰਤਾਂ ਦੇ ਹੜ੍ਹ ਕਰਕੇ ਗੁਰੂ ਸਾਹਿਬ ਨਾਲੋਂ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਵਿੱਛੜ ਗਏ। ਸ਼ਾਇਰ ਨੇ ਇਸ ਘਟਨਾ ਨੂੰ ਬਿਆਨ ਕਰਦਿਆਂ ਲਿਖਿਆ ਹੈ:

*ਜ਼ੋਰ-ਆਵਰ ਔਰ ਫ਼ਤਹ ਕਾ ਇਸ ਦਮ ਬਯਾਂ ਸੁਨੋ।*
*ਪਹੁੰਚੇ ਬਿਛੜ ਕੇ ਹਾਏ! ਕਹਾਂ ਸੇ ਕਹਾਂ ਸੁਨੋ।*

ਕਾਫ਼ਲੇ ਨਾਲੋਂ ਵਿੱਛੜ ਕੇ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦੇ ਵਿਲੱਖਣ ਰਾਹ 'ਤੇ ਤੁਰੇ ਜਾਂਦੇ ਗੁਰੂ ਜੀ ਅਤੇ ਆਪਣੇ ਸਾਥੀਆਂ ਨੂੰ ਖੋਜਣ ਦਾ ਯਤਨ ਕਰਦੇ ਹਨ ਇਸ ਘਟਨਾ ਬਾਰੇ ਕਵੀ ਲਿਖਦਾ ਹੈ:

*ਰਸਤੇ ਮੇਂ ਜਬ ਭਟਕ ਗਏ ਨਨ੍ਹੇ ਸਵਾਰ ਥੇ।*
*ਤਕਤੇ ਪਿਤਾ ਕੋ ਚਾਰੋਂ ਤਰਫ਼ ਬਾਰ-ਬਾਰ ਥੇ।*

ਉਹ ਰਸਤੇ ਵਿਚ ਦਾਦੀ ਮਾਤਾ ਗੁਜਰੀ ਜੀ ਤੋਂ ਬੜੀ ਮਸੂਮੀਅਤ ਨਾਲ ਪੁੱਛਦੇ ਹਨ:

*ਦਾਦੀ ਸੇ ਬੋਲੇ ਅਪਨੇ ਸਿਪਾਹੀ ਕਿਧਰ ਗਏ?...*
*ਤੜਪਾ ਕੇ ਹਾਏ ਸੂਰਤਿ-ਮਾਹੀ ਕਿਧਰ ਗਏ?*

ਇਸ ਘਟਨਾ ਵਿਚ ਗੰਗੂ ਦੀ ਭੂਮਿਕਾ ਨੂੰ ਪੇਸ਼ ਕਰਦਿਆਂ ਉਸ ਦੀ ਬੇਵਫ਼ਾਈ ਦਾ ਜ਼ਿਕਰ ਸ਼ਾਇਰ ਨੇ ਇੰਞ ਕੀਤਾ ਹੈ:

*- ਬਦਜ਼ਾਤ ਬਦ-ਸਿਫ਼ਾਤ ਵੁਹ ਗੰਗੂ ਨਮਕ-ਹਰਾਮ।*
*ਟੁਕੜੋਂ ਪ: ਸਤਗੁਰੂ ਕੇ ਜੋ ਪਲਤਾ ਰਹਾ ਮੁਦਾਮ।*

*ਘਰ ਲੇ ਕੇ ਸ਼ਾਹਜ਼ਾਦੋਂ ਕੋ ਆਯਾ ਜੋ ਬਦਲਗਾਮ।*
*ਥਾ ਜ਼ਰ ਕੇ ਲੂਟਨੇ ਕੋ ਕਿਯਾ ਸਬ ਯਿਹ ਇੰਤਿਜ਼ਾਮ।*
*ਦੁਨਿਯਾ ਮੇਂ ਅਪਨੇ ਨਾਮ ਕੋ ਬਦਨਾਮ ਕਰ ਗਯਾ।*
*ਦੁਸ਼ਮਨ ਭੀ ਜੋ ਨ: ਕਰਤਾ ਵੁਹ ਯਿਹ ਕਾਮ ਕਰ ਗਯਾ।*
*– ਜਿਸ ਘਰ ਕਾ ਤੂ ਗ਼ੁਲਾਮ ਥਾ ਉਸ ਸੇ ਦਗ਼ਾ ਕਿਯਾ।*
*ਲਾ ਕਰ ਕੇ ਘਰ ਮੇਂ ਕਾਮ ਯਿਹ ਕ੍ਯਾ ਬੇਵਫਾ ਕਿਯਾ।*

ਜਦੋਂ ਸਰਹਿੰਦ ਦੇ ਸੂਬੇ ਵਜ਼ੀਰ ਖਾਂ ਦੀ ਕਚਹਿਰੀ ਵਿਚ ਸਾਹਿਬਜ਼ਾਦਿਆਂ ਨੂੰ ਪੇਸ਼ ਕਰਨ ਲਈ ਸਿਪਾਹੀ ਲੈਣ ਲਈ ਆਏ ਤਾਂ ਠੰਡੇ ਬੁਰਜ ਵਿਚ ਮਾਤਾ ਗੁਜਰੀ ਜੀ ਨੇ ਸਾਹਿਬਜ਼ਾਦਿਆਂ ਨੂੰ ਜੋ ਸਿੱਖਿਆ ਦਿੱਤੀ, ਉਸ ਦਾ ਕਵੀ ਨੇ ਬਿਆਨ ਕੀਤਾ ਹੈ:

*ਜਾਨੇ ਸੇ ਪਹਲੇ ਆਓ ਗਲੇ ਸੇ ਲਗਾ ਤੋ ਲੂੰ।*
*ਕੇਸੋਂ ਕੋ ਕੰਘੀ ਕਰ ਦੂੰ ਜ਼ਰਾ ਮੂੰਹ ਧੁਲਾ ਤੋ ਲੂੰ।*
*ਪ੍ਯਾਰੇ ਸਰੋਂ ਪ: ਨਨ੍ਹੀ ਸੀ ਕਲਗੀ ਸਜਾ ਤੋ ਲੂੰ।*
*ਮਰਨੇ ਸੇ ਪਹਲੇ ਤੁਮ ਕੋ ਦੂਲ੍ਹਾ ਬਨਾ ਤੋ ਲੂੰ।*

ਸੂਬਾ ਸਰਹਿੰਦ ਵੱਲੋਂ ਜਦੋਂ ਸਾਰੇ ਤਰੀਕੇ ਅਪਣਾ ਕੇ ਦੇਖ ਲਏ ਅਤੇ ਆਪਣੀ ਕੋਈ ਪੇਸ਼ ਨਾ ਚੱਲਦੀ ਦੇਖ ਕੇ ਉਸ ਨੇ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਨੀਹਾਂ ਵਿਚ ਚਿਣਨ ਦਾ ਹੁਕਮ ਦੇ ਦਿੱਤਾ। ਇਸ ਘਟਨਾ ਨੂੰ ਕਵੀ ਬੜੇ ਹੀ ਕਰੁਣਾਮਈ ਢੰਗ ਨਾਲ ਪੇਸ਼ ਕਰਦਿਆਂ ਲਿਖਿਆ ਹੈ:

*ਠੋਡੀ ਤਕ ਈਂਟੇਂ ਚੁਨ ਦੀ ਗਈਂ ਮੂੰਹ ਤਕ ਆ ਗਈਂ।*
*ਬੀਨੀ ਕੋ ਢਾਂਪਤੇ ਹੀ ਵੁਹ ਆਂਖੋਂ ਪ: ਛਾ ਗਈਂ।*
*ਹਰ ਚਾਂਦ ਸੀ ਜਬੀਨ ਕੋ ਘਨ ਸਾ ਲਗਾ ਗਈਂ।*
*ਲਖ਼੍ਤੇ-ਜਿਗਰ ਗੁਰੂ ਕੇ ਵੁਹ ਦੋਨੋਂ ਛੁਪਾ ਗਈਂ।*

ਅੱਲ੍ਹਾ ਯਾਰ ਖਾਨ ਜੋਗੀ ਇਸ ਘਟਨਾ ਨੂੰ ਸਰਹਿੰਦ ਦੀ ਤਬਾਹੀ ਦਾ ਕਾਰਨ ਮੰਨਦਾ ਹੋਇਆ ਬਿਆਨ ਕਰਦਾ ਹੈ:

*ਜੋਗੀ ਜੀ, ਇਸ ਕੇ ਬਅ਼ਦ ਹੁਈ ਥੋੜੀ ਦੇਰ ਥੀ।*
*ਬਸਤੀ ਸਰਹੰਦ ਸ਼ਹਿਰ ਕੀ, ਈਂਟੋਂ ਕਾ ਢੇਰ ਥੀ।*

ਅੱਲ੍ਹਾ ਯਾਰ ਖਾਨ ਜੋਗੀ ਸਰਹਿੰਦ ਦੀ ਇਸ ਘਟਨਾ ਨੂੰ ਸਿੱਖ ਰਾਜ ਦੀ ਨੀਂਹ ਦੇ ਰੂਪ ਵਿਚ ਦੇਖਦਾ ਹੋਇਆ ਸਾਹਿਬਜ਼ਾਦਿਆਂ ਦੀ ਤਰਫੋਂ ਆਪਣੀ ਕਵਿਤਾ ਵਿਚ ਬਿਆਨ ਕਰਦਾ ਹੋਇਆ ਲਿਖਦਾ ਹੈ:

*ਹਮ ਜਾਨ ਦੇ ਕੇ ਔਰੋਂ ਕੀ ਜਾਨੇਂ ਬਚਾ ਚਲੇ।*
*ਸਿੱਖੀ ਕੀ ਨੀਵ ਹਮ ਹੈਂ ਸਰੋਂ ਪਰ ਉਠਾ ਚਲੇ।*
*ਗੁਰਿਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ।*
*ਸਿੰਘੋਂ ਕੀ ਸਲਤਨਤ ਕਾ ਹੈ ਪੌਦ: ਲਗਾ ਚਲੇ।*

ਪੁਸਤਕ 'ਗੰਜਿ ਸ਼ਹੀਦਾਂ' ਵਿਚ ਜੋਗੀ ਜੀ ਨੇ ਚਮਕੌਰ ਸਾਹਿਬ ਦੀ ਜੰਗ ਅਤੇ ਵੱਡੇ

ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਬੜੇ ਹੀ ਭਾਵਪੂਰਤ ਢੰਗ ਨਾਲ ਲਿਖਿਆ ਹੈ। ਇਸ ਕਵਿਤਾ ਦੇ ਕੁੱਲ ੧੧੦ ਬੰਦ ਹਨ ਜੋ ੧੯੧੫ ਈ. ਵਿਚ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਿਤ ਹੋਏ। ਇਸ ਪੁਸਤਕ ਵਿਚ ਕਵੀ ਸਰਸਾ ਦੇ ਕੰਢੇ ਦਾ ਦ੍ਰਿਸ਼ ਪੇਸ਼ ਕਰਦਾ ਲਿਖਦਾ ਹੈ:

*ਜਬ ਦੂਰ ਸੇ ਦਰਯਾ ਕੇ ਕਿਨਾਰੇ ਨਜ਼ਰ ਆਏ।*
*ਡੂਬੇ ਹੁਏ ਸਰਸਾ ਮੇਂ ਪਿਆਰੇ ਨਜ਼ਰ ਆਏ।*
*ਯਿਹ ਦੇਖ ਕੇ ਬਿਗੜੇ ਹੁਏ ਸਾਰੇ ਨਜ਼ਰ ਆਏ।*
*ਬਿੱਫਰੇ ਹੁਏ ਸਤਿਗੁਰ ਕੇ ਦੁਲਾਰੇ ਨਜ਼ਰ ਆਏ।*
*ਕਹਤੇ ਥੇ ਇਜਾਜ਼ਤ ਹੀ ਨਹੀਂ ਹੈ ਹਮੇਂ ਰਨ ਕੀ।*
*ਮੱਟੀ ਤਕ ਉੜਾ ਸਕਤੇ ਹੈਂ; ਦੁਸ਼ਮਨ ਕੇ ਚਮਨ ਕੀ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਸਾ ਵਿਚ ਆਪਣੇ ਕਾਫ਼ਲੇ ਨਾਲੋਂ ਵਿੱਛੜ ਕੇ ਥੋੜ੍ਹੇ ਜਿਹੇ ਸਿੰਘਾਂ ਨਾਲ ਚਮਕੌਰ ਸਾਹਿਬ ਪਹੁੰਚ ਗਏ ਅਤੇ ਉੱਥੇ ਇਕ ਛੋਟੀ ਜਿਹੀ ਕੱਚੀ ਗੜ੍ਹੀ ਵਿਚ ਦੁਸ਼ਮਣ ਦਾ ਮੁਕਾਬਲਾ ਕਰਨ ਦੀ ਯੋਜਨਾ ਬਣਾ ਕੇ ਠਹਿਰ ਗਏ, ਇਸ ਘਟਨਾ ਬਾਰੇ ਕਵੀ ਲਿਖਦਾ ਹੈ:

*– ਜਬ ਕਿੱਲਾ ਮੇਂ ਉਤਰੀ ਥੀ ਸਤਿਗੁਰ ਕੀ ਸਵਾਰੀ।*
*ਵਾਹਿਗੁਰੂ ਕੀ ਫ਼ਤਿਹ ਦਲੇਰੋਂ ਨੇ ਪੁਕਾਰੀ।*
*ਵੁਹ ਹੁਮ ਹੁਮਾ ਸ਼ੇਰੋਂ ਕਾ ਵੁਹ ਅਵਾਜ਼ ਥੀ ਭਾਰੀ।*
*ਥੱਰਰਾ ਗਿਆ ਚਮਕੌਰ ਹੁਆ ਜ਼ਲਜ਼ਲਾ ਤਾਰੀ।*
*ਸਕਤੇ ਮੇਂ ਖੁਦਾਈ ਥੀ ਤੋ ਹੈਰਤ ਮੇਂ ਜਹਾਂ ਥਾ।*
*ਨਾੱਰਾ ਸੇ ਹੁਆ ਚਰਖ਼ ਭੀ ਸਾਕਨ ਯਿਹ ਗੁਮਾਂ ਥਾ।...*
*– ਕੁਛ ਲੇਟ ਗਏ ਖ਼ਾਕ ਪਿ ਜ਼ੀਂ-ਪੋਸ਼ ਬਿਛਾ ਕਰ।*
*ਪਹਿਰਾ ਲਗੇ ਦੇਨੇ ਕਈ ਤਲਵਾਰ ਉਠਾ ਕਰ।*
*ਗੋਬਿੰਦ ਭੀ ਸ਼ਬਬਾਸ਼ ਹੁਏ ਖੈਮਾ ਮੇਂ ਜਾ ਕਰ।*
*ਦੇਖਾ ਤੋ ਵਹਾਂ ਬੈਠੇ ਹੈਂ ਗਰਦਨ ਕੋ ਝੁਕਾ ਕਰ।*
*"ਵਾਹਗੁਰੂ" "ਵਾਹਗੁਰੂ" ਹੈ ਮੂੰਹ ਸੇ ਨਿਕਲਤਾ।*
*"ਹੈ ਤੂ ਹੀ ਤੂ!" ਤੂ ਹੀ ਤੂ!! ਹੈ ਮੂੰਹ ਸੇ ਨਿਕਲਤਾ।*

ਕਵੀ ਗੁਰੂ ਜੀ ਤੋਂ ਪ੍ਰਭਾਵਿਤ ਹੋ ਕੇ ਲਿਖਦਾ ਹੈ :

*–ਕਰਤਾਰ ਕੀ ਸੁਗੰਦ ਹੈ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾੱਰੀਫ਼ ਵੁਹ ਕਮ ਹੈ।*
*ਹਰਚੰਦ ਮੇਰੇ ਹਾਥ ਮੇਂ ਪੁਰ ਜ਼ੋਰ ਕਲਮ ਹੈ।*
*ਸਤਿਗੁਰ ਕੇ ਲਿਖੂੰ ਵਸਫ਼, ਕਹਾਂ ਤਾਬਿ-ਰਕਮ ਹੈ।*
*ਇਕ ਆਂਖ ਸੇ ਕਿਆ, ਬੁਲਬੁਲਾ ਕੁਲ ਬਹਿਰ ਕੋ ਦੇਖੇ!*
*ਸਾਹਿਲ ਕੋ, ਯਾ ਮੰਝਧਾਰ ਕੋ, ਯਾ ਲਹਰ ਕੋ ਦੇਖੇ!*
*– ਕਿਸ ਸਬਰ ਸੇ ਹਰ ਏਕ ਕੜੀ ਤੂ ਨੇ ਉਠਾਈ।*

*ਕਿਸ ਸ਼ੁਕਰ ਸੇ ਹਰ ਚੋਟ ਕਲੇਜੇ ਪਿ ਹੈ ਖਾਈ।*
*ਵਾਲਦ ਕੋ ਕਟਾਇਆ, ਕਭੀ ਔਲਾਦ ਕਟਾਈ।*
*ਕੀ ਫਿਕਰ ਮੇਂ, ਫ਼ਾਕੇ ਮੇਂ, ਹਜ਼ਾਰੋਂ ਸੇ ਲੜਾਈ।*
*ਹਿੰਮਤ ਸੇ ਤਿਰੀ ਸਭ ਥੇ ਸਲਾਤੀਂ ਲਰੱਜ਼ਤੇ।*
*ਜ਼ੁਰੱਤ ਸੇ ਤਿਰੀ ਲੋਗ ਥੇ ਤਾ ਚੀਨ ਲਰੱਜ਼ਤੇ।*

ਚਮਕੌਰ ਸਾਹਿਬ ਦੀ ਗੜ੍ਹੀ ਵਿਚ ਲੱਖਾਂ ਦੀ ਗਿਣਤੀ ਦੀ ਦੁਸ਼ਮਣ ਫੌਜ ਦਾ ਮੁੱਠੀ-ਭਰ ਸਿੰਘਾਂ ਨੇ ਮੁਕਾਬਲਾ ਕਰ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਾਹਿਬਜ਼ਾਦਿਆਂ ਦੇ ਰਣ ਵਿਚ ਜੂਝਣ ਦਾ ਦ੍ਰਿਸ਼ ਪੇਸ਼ ਕਰਦਿਆਂ ਕਵੀ ਲਿਖਦਾ ਹੈ:

*ਗੋਬਿੰਦ ਕੇ ਦਿਲਦਾਰ ਕਿਲੇ ਸੇ ਨਿਕਲ ਆਏ।*
*ਵੁਹ ਦੇਖੀਏ ਸਰਕਾਰ ਕਿਲੇ ਸੇ ਨਿਕਲ ਆਏ।*
*ਘੋੜੇ ਪੇ ਹੋ ਅਸਵਾਰ ਕਿਲੇ ਸੇ ਨਿਕਲ ਆਏ।*
*ਲੈ ਹਾਥ ਮੇਂ ਤਲਵਾਰ ਕਿਲੇ ਸੇ ਨਿਕਲ ਆਏ।*
*ਕਿਆ ਵਸਫ਼ ਹੋ ਉਸ ਤੇਗ਼ ਕਾ ਇਸ ਤੇਗ਼ਿ-ਜ਼ਬਾਂ ਸੇ।*
*ਵੁਹ ਮਿਆਨ ਸੇ ਨਿਕਲੀ, ਨਹੀਂ ਨਿਕਲੀ ਯਿਹ ਦਹਾਂ ਸੇ।*

ਲੱਖਾਂ ਦੀ ਗਿਣਤੀ 'ਚ ਦੁਸ਼ਮਣ ਫੌਜ ਮੁੱਠੀ-ਭਰ ਸਿੰਘਾਂ ਦਾ ਰਤੀ ਭਰ ਵੀ ਹੌਂਸਲਾ ਘੱਟ ਨਾ ਕਰ ਸਕੀ। ਸਿੰਘਾਂ ਦੀ ਚੜ੍ਹਦੀ ਕਲਾ ਅਤੇ ਦਲੇਰੀ ਬਾਰੇ ਜੋਗੀ ਜੀ ਲਿਖਦੇ ਹਨ :

*ਅਰਸ਼ਾਦ ਹੋ ਤੋ ਸਭ ਕੋ ਅਕੇਲਾ ਭਗਾ ਕੇ ਆਊਂ।*
*ਅਜਮੇਰ ਚੰਦ ਆਨ ਮੇਂ ਕੈਦੀ ਬਨਾ ਕੇ ਆਊਂ।*
*ਬਾਜ਼ੀਦ ਖਾਂ ਕਾ ਸਰ ਭੀ ਅਭੀ ਜਾ ਕੇ ਮੈਂ ਉੜਾਊਂ।*
*ਇਕ ਸਿੰਘ ਏਕ ਲਾਖ ਪਿ ਗ਼ਾਲਿਬ ਹੁਆ ਦਿਖਾਊਂ।*
*'ਸ਼ਾਬਾਸ਼'! ਕਹਿ ਕੇ ਸਤਿਗੁਰੂ ਫੌਰਨ ਖੜੇ ਹੂਏ।*
*ਜੁਰਤ ਪਿ ਪਹਰੇਦਾਰ ਕੀ ਵੁਹ ਖੁਸ਼ ਬੜੇ ਹੂਏ।*

ਚਮਕੌਰ ਸਾਹਿਬ ਬਾਰੇ ਕਵੀ ਲਿਖਦਾ ਹੈ:-

*ਚਮਕ ਹੈ ਮਿਹਰ ਕੀ ਚਮਕੌਰ! ਤੇਰੇ ਜ਼ੱਰੋਂ ਮੇਂ।*
*ਯਹੀਂ ਸੇ ਬਨ ਕੇ ਸਤਾਰੇ ਗਏ ਸਮਾਂ ਕੇ ਲਿਯੇ।*
*ਗੁਰੂ ਗੋਬਿੰਦ ਕੇ ਲਖਤਿ-ਜਿਗਰ ਅਜੀਤੁ ਜੁਝਾਰ।*
*ਫ਼ਲਕ ਪਿ ਇੱਕ ਯਹਾਂ ਦੋ ਚਾਂਦ ਹੈ ਜ਼ਿਯਾ ਕੇ ਲਿਯੇ।*

ਅੰਤ ਵਿਚ ਜੋਗੀ ਜੀ ਚਮਕੌਰ ਸਾਹਿਬ ਦੀ ਧਰਤੀ ਨੂੰ ਸਾਰੇ ਤੀਰਥਾਂ ਤੋਂ ਪਵਿੱਤਰ ਗਰਦਾਨਦੇ ਹੋਏ ਲਿਖਦੇ ਹਨ:

*ਛਾਇਆ ਹੁਆ ਦੀਵਾਨ ਪਿ ਅਬ ਗ਼ਮ ਕਾ ਸਮਾਂ ਹੈ।*
*ਬੱਸ, ਖਤਮ ਸ਼ਹੀਦੋਂ ਕੀ ਸ਼ਹਾਦਤ ਕਾ ਬਿਆਂ ਹੈ।*
*ਬੱਸ, ਏਕ ਹਿੰਦ ਮੇਂ ਤੀਰਥ ਹੈ, ਯਾਤ੍ਰਾ ਕੇ ਲਿਯੇ।*
*ਕਟਾਏ ਬਾਪ ਨੇ ਬੱਚੇ ਜਹਾਂ, ਖੁਦਾ ਕੇ ਲਿਯੇ।* ■

# ਸਿੱਖ ਧਰਮ ਵਿਚ ਸ਼ਹਾਦਤ ਦਾ ਸੰਕਲਪ

*-ਡਾ. ਖੜਕ ਸਿੰਘ**

ਸ਼ਹਾਦਤ ਸਾਮੀ ਭਾਸ਼ਾਵਾਂ (ਅਰਬੀ, ਫ਼ਾਰਸੀ) ਦਾ ਸ਼ਬਦ ਹੈ ਜਿਸ ਦੇ ਅਰਥ ਹਨ 'ਗਵਾਹੀ'। ਅੰਗਰੇਜ਼ੀ ਵਿਚ ਇਸ ਨੂੰ Martyrdom ਕਹਿੰਦੇ ਹਨ ਜਿਸ ਦਾ ਮੁੱਢ ਯੂਨਾਨੀ ਭਾਸ਼ਾ ਵਿਚ ਹੈ। 'ਮਹਾਨ ਕੋਸ਼' ਵਿਚ ਭਾਈ ਕਾਨ੍ਹ ਸਿੰਘ ਜੀ ਨੇ ਸ਼ਹਾਦਤ ਦਾ ਅਰਥ ਕੀਤਾ ਹੈ— 'ਸੱਚੀ ਗਵਾਹੀ', 'ਸ਼ਹੀਦੀ', 'ਧਰਮ ਯੁੱਧ ਵਿਚ ਮੌਤ'। ਸ਼ਹੀਦੀ ਪ੍ਰਾਪਤ ਕਰਨ ਵਾਲਾ ਸ਼ਹੀਦ ਕਹਿਲਾਉਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੀਆਂ ਭਾਰਤੀ ਧਰਮ-ਪ੍ਰਣਾਲੀਆਂ ਵਿਚ ਸ਼ਹਾਦਤ ਦਾ ਸੰਕਲਪ ਵੇਖਣ ਵਿਚ ਨਹੀਂ ਆਉਂਦਾ ਅਤੇ ਪੁਰਾਤਨ ਭਾਰਤੀ ਸਾਹਿਤ ਵਿਚ ਇਸ ਭਾਵ ਦਾ ਕੋਈ ਸ਼ਬਦ ਨਹੀਂ ਮਿਲਦਾ। ਭਾਰਤੀ ਸੰਸਕ੍ਰਿਤੀਆਂ ਵਿਚ ਜੀਵਨ ਰੱਬ ਤੋਂ ਮਿਲੀ ਇਕ ਵੱਡਮੁਲੀ ਦੇਣ ਸਮਝੀ ਜਾਂਦੀ ਸੀ ਅਤੇ ਇਸ ਨੂੰ ਲੰਮੇਰਾ ਕਰਨ ਲਈ ਯੋਗਾ-ਅਭਿਆਸ ਆਦਿ ਰਾਹੀਂ ਯਤਨ ਕੀਤੇ ਜਾਂਦੇ ਸਨ। ਬੁੱਧ ਤੇ ਜੈਨ ਧਰਮ 'ਅਹਿੰਸਾ ਪਰਮੋ ਧਰਮ' ਦੇ ਪੁਜਾਰੀ ਸਨ। ਅਜਿਹੇ ਮਾਹੌਲ ਵਿਚ ਸ਼ਹਾਦਤ ਵਰਗੇ ਸੰਕਲਪ ਦਾ ਪੈਦਾ ਹੋਣਾ ਜਾਂ ਪ੍ਰਫੁਲਤ ਹੋਣਾ ਗ਼ੈਰ-ਕੁਦਰਤੀ ਸੀ। ਇਹੋ ਕਾਰਨ ਹੈ ਕਿ ਹਿੰਦ ਦੇ ਪੁਰਾਤਨ ਇਤਿਹਾਸ ਵਿਚ ਕਿਸੇ ਸ਼ਹਾਦਤ ਜਾਂ ਸ਼ਹੀਦਾਂ ਦਾ ਜ਼ਿਕਰ ਨਹੀਂ ਮਿਲਦਾ।

ਇਸ ਦੇ ਉਲਟ ਇਹ ਵੀ ਵਿਚਾਰ ਹੈ ਕਿ ਜਦ ਆਰੀਆ ਲੋਕਾਂ ਨੇ ਹਿੰਦ 'ਤੇ ਹਮਲਾ ਕੀਤਾ ਤਾਂ ਸਥਾਨਕ ਕਬੀਲਿਆਂ ਨੇ ਉਨ੍ਹਾਂ ਦਾ ਜ਼ਰੂਰ ਡਟ ਕੇ ਮੁਕਾਬਲਾ ਕੀਤਾ ਹੋਵੇਗਾ ਅਤੇ ਦੋਹਾਂ ਪਾਸਿਆਂ ਤੋਂ ਮੌਤਾਂ ਹੋਈਆਂ ਹੋਣਗੀਆਂ, ਜਿਨ੍ਹਾਂ ਨੂੰ ਸ਼ਹਾਦਤ ਕਿਹਾ ਜਾਣਾ ਚਾਹੀਦਾ ਹੈ। ਫਿਰ ਵੀ ਇਹ ਮੰਨਣਾ ਪਵੇਗਾ ਕਿ ਉਸ ਜ਼ਮਾਨੇ ਵਿਚ ਇੱਥੇ ਸ਼ਹਾਦਤ ਵਰਗਾ ਕੋਈ ਸੰਕਲਪ ਖਾਸ ਮਹੱਤਤਾ ਨਹੀਂ ਰੱਖਦਾ ਸੀ। ਸਿੱਖ ਧਰਮ ਵਿਚ ਸ਼ਹਾਦਤ ਇਕ ਮੌਲਿਕ ਸਿਧਾਂਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੇਠ ਲਿਖੇ ਮਹਾਂਵਾਕ ਇਸ ਵਿਚ ਕੋਈ ਸੰਦੇਹ ਨਹੀਂ ਰਹਿਣ ਦਿੰਦੇ:

*- ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ (ਪੰਨਾ ੧੧੦੫)*
*- ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*

---

**ਗੁਰਪੁਰਵਾਸੀ*

*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

*– ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*

*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (ਪੰਨਾ ੧੧੦੨)*

*– ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ (ਪੰਨਾ ੫੭੯)*

ਉਪਰੋਕਤ ਤੁਕਾਂ ਵਿਚ ਸ਼ਬਦ 'ਸੂਰਾ' ਜਾਂ 'ਸੂਰਮਾ' ਵਰਤਿਆ ਗਿਆ ਹੈ। 'ਸ਼ਹੀਦ' ਸ਼ਬਦ ਦੀ ਵਰਤੋਂ ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਕੀਤੀ ਹੈ। ਮੁਰੀਦ ਅਰਥਾਤ ਸਿੱਖ ਦੇ ਜ਼ਰੂਰੀ ਲੱਛਣ ਦਰਜ ਕੀਤੇ ਹਨ, ਜਿਨ੍ਹਾਂ ਵਿਚ 'ਸ਼ਹੀਦ' ਸ਼ਾਮਲ ਹੈ:

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।*

*ਸਾਬਰੁ ਸਿਦਕਿ ਸਹੀਦ ਭਰਮ ਭਉ ਖੋਵਣਾ। (ਵਾਰ ੩:੧੮)*

ਸਪੱਸ਼ਟ ਹੈ ਕਿ ਸ਼ਹਾਦਤ ਸਿੱਖ ਫ਼ਿਲਾਸਫ਼ੀ ਦਾ ਅਨਿੱਖੜ੍ਵਾਂ ਅੰਗ ਹੈ। ਸਿੱਖ ਧਰਮ ਸਰਬ-ਪੱਖੀ ਧਰਮ ਹੈ। ਇਸ ਵਿਚ ਸੰਨਿਆਸ ਜਾਂ ਦੁਨੀਆ ਤੋਂ ਕਿਨਾਰਾਕਸ਼ੀ ਲਈ ਕੋਈ ਥਾਂ ਨਹੀਂ ਹੈ। ਸਿੱਖ ਦਾ ਨਿਸ਼ਾਨਾ 'ਗੁਰਮੁਖਤਾ' ਜਾਂ 'ਸਚਿਆਰਾਪਨ' ਹੈ, ਜਿਸ ਦੀ ਪ੍ਰਾਪਤੀ ਲਈ ਉਹ ਅਕਾਲ ਪੁਰਖ ਦੇ ਹੁਕਮ ਵਿਚ ਉਸ ਦੀ ਰਜ਼ਾ ਦੀ ਪੂਰਤੀ ਵਿਚ ਜੁਟਿਆ ਰਹਿੰਦਾ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ (ਪੰਨਾ ੧)*

ਉਹ ਰਜ਼ਾ ਦੇ ਮਾਲਕ ਦਾ ਹੁਕਮ ਪਛਾਣਦਾ ਹੈ ਅਤੇ ਧਰਤੀ ਨੂੰ ਧਰਮਸਾਲ ਸਮਝਦਾ ਹੋਇਆ ਧਰਮ ਦੀ ਕਮਾਈ ਕਰਦਾ ਹੈ। ਸਮੁੱਚੇ ਮਨੁੱਖੀ ਭਾਈਚਾਰੇ ਨੂੰ ਇਕ ਪਰਵਾਰ ਸਮਝਦਾ ਹੈ ਜਿਸ ਦਾ ਇੱਕੋ ਪਿਤਾ ਅਕਾਲ ਪੁਰਖ ਹੈ। ਇਸ ਭਾਈਚਾਰੇ ਦੀ ਸੇਵਾ ਅਤੇ ਖਾਸ ਕਰਕੇ ਕਮਜ਼ੋਰ ਵਰਗ ਦੀ ਸੇਵਾ ਆਪਣਾ ਫਰਜ਼ ਸਮਝਦਾ ਹੈ। ਉਹ *ਨੀਚਾ ਅੰਦਰਿ ਨੀਚ ਜਾਤਿ* ਦਾ ਸੰਗੀ ਸਾਥੀ ਹੈ ਅਤੇ ਦੁਨਿਆਵੀ ਵੱਡਿਆਂ ਦੀ ਰੀਸ ਨਹੀਂ ਕਰਦਾ। ਸੰਸਾਰ ਵਿਚ ਵਿਚਰਦਾ ਹੋਇਆ ਪੂਰੀਆਂ ਜ਼ਿੰਮੇਵਾਰੀਆਂ ਨਿਭਾਉਂਦਾ ਹੈ। ਬਦੀ ਦੀਆਂ ਸ਼ਕਤੀਆਂ ਹਮੇਸ਼ਾਂ ਰਹੀਆਂ ਹਨ ਅਤੇ ਰਹਿਣਗੀਆਂ। ਸਿੱਖ ਉਨ੍ਹਾਂ ਦਾ ਡਟ ਕੇ ਮੁਕਾਬਲਾ ਕਰਦਾ ਹੈ। 'ਗਰੀਬ ਦੀ ਰੱਖਿਆ' ਤੇ 'ਜਰਵਾਣੇ ਦੀ ਭਖਿਆ' ਲਈ ਸ਼ਸਤਰ ਦੀ ਵਰਤੋਂ ਅਤੇ ਯੁੱਧ ਤੋਂ ਗੁਰੇਜ਼ ਨਹੀਂ ਕਰਦਾ ਅਤੇ ਲੋੜ ਪੈਣ 'ਤੇ ਜਾਨ ਵਾਰ ਦਿੰਦਾ ਹੈ। ਇਹ ਹੈ ਸ਼ਹਾਦਤ।

ਸ਼ਹਾਦਤ ਦੂਸਰੇ ਧਰਮਾਂ ਵਿਚ: ਬੁੱਧ ਧਰਮ ਨਰਕ-ਸੁਰਗ ਵਿਚ ਵਿਸ਼ਵਾਸ ਨਹੀਂ ਰੱਖਦਾ ਅਤੇ ਨਾ ਹੀ ਤਸ਼ੱਦਦ ਨੂੰ ਪਰਵਾਨ ਕਰਦਾ ਹੈ। ਇਸ ਧਰਮ ਦਾ ਮੁੱਖ ਸਿਧਾਂਤ ਅਹਿੰਸਾ ਹੈ। ਇਸ ਲਈ ਬੋਧੀਆਂ ਵਿਚ ਸ਼ਹਾਦਤ ਦਾ ਸਵਾਲ ਹੀ ਨਹੀਂ ਉਠਦਾ। ਜੈਨੀਆਂ ਦਾ ਵਿਸ਼ਵਾਸ ਵੀ ਇਸ ਮੁਆਮਲੇ ਵਿਚ ਵੱਖਰਾ ਨਹੀਂ ਹੈ। ਹਿੰਦੂ ਧਰਮ ਵਿਚ

ਵੀ ਸ਼ਹਾਦਤ ਦਾ ਸਿਧਾਂਤ ਮੌਜੂਦ ਨਹੀਂ ਹੈ। ਸਵਾਮੀ ਰਾਮ ਤੀਰਥ ਦਾ ਵਿਚਾਰ ਹੈ ਕਿ ਹਿੰਦੂ ਮਤ ਵਿਚ ਜੀਵਨ ਪਰਮਾਤਮਾ ਦੀ ਦੇਣ ਹੈ ਅਤੇ ਇਸ ਲਈ ਇਹ ਪਵਿੱਤਰ ਹੈ ਅਤੇ ਇਸ ਨੂੰ ਕਿਸੇ ਮਨੁੱਖੀ ਕਾਰਜ ਲਈ ਕੁਰਬਾਨ ਨਹੀਂ ਕਰਨਾ ਚਾਹੀਦਾ। ਯਹੂਦੀ ਮਤ ਵਿਚ ਸ਼ਹੀਦੀ ਦਾ ਸੰਕਲਪ ਦੂਸਰੇ ਸਾਮੀ ਧਰਮਾਂ ਨਾਲੋਂ ਵੱਖਰਾ ਹੈ ਅਤੇ ਆਪਣੇ ਅਸੂਲਾਂ 'ਤੇ ਕਾਇਮ ਰਹਿੰਦਿਆਂ ਕਸ਼ਟ ਤੇ ਜਬਰ ਸਹਾਰਨ ਤਕ ਮਹਿਦੂਦ ਹੈ। ਇਸ ਵਿਚਾਰ ਅਧੀਨ ਮਸਾਦਾ ਦੇ ਸਾਕੇ ਵਿਚ ਯਹੂਦੀਆਂ ਨੇ ਲੜ ਕੇ ਮੁਕਾਬਲਾ ਕਰਨ ਨਾਲੋਂ ਆਤਮਘਾਤ ਨੂੰ ਤਰਜੀਹ ਦਿੱਤੀ। ਈਸਾਈ ਮਤ ਵਿਚ ਸ਼ਹੀਦੀ ਪਰੰਪਰਾ ਜੀਸਸ ਕ੍ਰਾਈਸਟ ਤੋਂ ਅਰੰਭ ਹੁੰਦੀ ਹੈ ਅਤੇ ਉਸ ਦੇ ਪੈਰੋਕਾਰ ਉਸ ਦੀ ਸ਼ਹੀਦੀ ਨੂੰ ਸਭ ਤੋਂ ਉੱਚੀ ਸ਼੍ਰੇਣੀ ਦੀ ਸ਼ਹੀਦੀ ਮੰਨਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਜੀਸਸ ਨੇ ਇਸ ਸ਼ਹੀਦੀ ਨਾਲੋਂ ਮਨੁੱਖਤਾ ਦੇ ਬਾਬਾ ਆਦਮ ਰਾਹੀਂ ਕੀਤੇ ਗੁਨਾਹਾਂ ਦਾ ਪ੍ਰਾਸ਼ਚਿਤ ਕੀਤਾ, ਜਿਸ ਦਾ ਫਾਇਦਾ ਉਸ ਦੇ ਪੈਰੋਕਾਰਾਂ ਨੂੰ ਉਪਲਬਧ ਹੈ। ਜੀਸਸ ਦੇ ਪਦ-ਚਿੰਨ੍ਹਾਂ 'ਤੇ ਚੱਲਦਿਆਂ ਸ਼ਹੀਦੀ ਪ੍ਰਾਪਤ ਕਰਨਾ ਇਕ ਫ਼ਖਰ ਸਮਝਿਆ ਜਾਂਦਾ ਹੈ। ਇਹ ਕੋਈ ਫਰਜ਼ ਨਹੀਂ ਹੈ।

ਇਸਲਾਮ ਵਿਚ ਸ਼ਹਾਦਤ ਦਾ ਦਾਇਰਾ ਵਧੇਰੇ ਵਸੀਹ ਹੈ ਅਤੇ ਆਮ ਕਰਕੇ ਜਹਾਦ ਨਾਲ ਜੁੜਿਆ ਹੋਇਆ ਹੈ। ਸ਼ਹੀਦ ਸਚਾਈ ਅਤੇ ਆਪਣੇ ਵਿਸ਼ਵਾਸ ਖ਼ਾਤਰ ਯੁੱਧ ਕਰਦਾ ਹੈ ਅਤੇ ਜਾਨ ਕੁਰਬਾਨ ਕਰ ਕੇ ਦੂਸਰਿਆਂ ਲਈ ਰੋਲ ਮਾਡਲ ਬਣ ਜਾਂਦਾ ਹੈ। ਜਹਾਦੀ ਸ਼ਹੀਦ ਦੀ ਮੌਤ ਮਰਦਾ ਹੈ। ਜੇਕਰ ਉਹ ਰਣ ਵਿਚ ਮਰਦਾ ਵੀ ਨਹੀਂ, ਪਰ ਜਹਾਦ ਲਈ ਵਫ਼ਾਦਾਰ ਰਹਿੰਦਾ ਹੋਇਆ ਲੜਨ ਲਈ ਤਿਆਰ ਹੈ, ਉਸ ਨੂੰ ਸ਼ਹੀਦ ਹੀ ਸਮਝਿਆ ਜਾਂਦਾ ਹੈ। ਸ਼ਹੀਦ ਦੀ ਪਦਵੀ ਬਹੁਤ ਉੱਚੀ ਹੈ ਅਤੇ ਉਸ ਦੇ ਸਤਿਕਾਰ ਵਿਚ ਉਸ ਦਾ ਫਲ ਵੀ ਸੁਨਿਸ਼ਚਿਤ ਹੈ, ਜਿਹਾ ਕਿ:

- *ਖ਼ੂਨ ਦਾ ਪਹਿਲਾ ਕਤਰਾ ਡਿੱਗਣ 'ਤੇ ਉਸ ਦੇ ਸਾਰੇ ਗੁਨਾਹ ਬਖਸ਼ੇ ਜਾਂਦੇ ਹਨ।*
- *ਬਹਿਸ਼ਤ ਵਿਚ ਅਸਥਾਨ ਅਤੇ ਸਿਰ 'ਤੇ ਤਾਜ।*
- *੭੨ ਕੁਆਰੀਆਂ ਹੂਰਾਂ।*
- *੭੨ ਰਿਸ਼ਤੇਦਾਰਾਂ ਨੂੰ ਬਖਸ਼ਣ ਦਾ ਅਧਿਕਾਰ ਆਦਿ।*

ਸਿੱਖੀ ਵਿਚ ਸ਼ਹੀਦੀ ਦਾ ਸੰਕਲਪ ਬਿਲਕੁਲ ਵੱਖਰਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੱਬ ਪਿਆਰ ਦਾ ਮੁਜੱਸਮਾ ਹੈ। ਉਸ ਦੀ ਰਜ਼ਾ ਪਰਉਪਕਾਰੀ ਹੈ। ਉਸ ਦੇ ਪਿਆਰ ਦੇ ਪਾਤਰ ਬਣਨ ਲਈ ਉਸ ਦੀ ਰਜ਼ਾ ਨੂੰ ਸਮਝਣਾ ਤੇ ਉਸ 'ਤੇ ਚੱਲਣਾ ਜ਼ਰੂਰੀ ਹੈ ਅਤੇ ਉਸ ਦੀ ਰਜ਼ਾ 'ਚ ਰਹਿਣਾ ਮਨੁੱਖ ਦਾ ਧਰਮ ਹੈ। ਜੀਵਨ ਨੂੰ ਪਿਆਰ ਦੀ ਖੇਡ ਕਿਹਾ ਗਿਆ ਹੈ ਅਤੇ ਇਸੇ ਖੇਡ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੰਗਾਰਿਆ ਹੈ—*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥* ਇਹ ਖੇਡ ਮਨੁੱਖਤਾ ਦੇ ਪ੍ਰੇਮ ਤੇ ਸੇਵਾ ਦੀ ਹੈ। ਇਹ ਖੇਡ ਮੁਕੰਮਲ ਸਮਰਪਣ

ਮੰਗਦੀ ਹੈ, ਸਿਰ ਦੇਣ ਵਿਚ ਝਿਜਕ ਦੀ ਗੁੰਜਾਇਸ਼ ਨਹੀਂ ਹੈ। ਸੀਸ ਦੇਣਾ (ਸ਼ਹੀਦੀ) ਇਕ ਫਰਜ਼ ਹੈ। ਕਿਸੇ ਲਾਲਚ, ਕਿਸੇ ਇਨਾਮ ਦਾ ਸਵਾਲ ਹੀ ਨਹੀਂ ਉਠਦਾ। ਬਹਿਸ਼ਤ/ਸੁਰਗ ਵਰਗੀ ਕਿਸੇ ਚੀਜ਼ ਵਿਚ ਸਿੱਖ ਵਿਸ਼ਵਾਸ ਨਹੀਂ ਰੱਖਦਾ। ਸਿੱਖ ਤਾਂ ਗੁਰੂ ਪਰਮੇਸ਼ਰ ਦੇ ਚਰਨ-ਕਮਲਾਂ ਦਾ ਭੌਰਾ ਹੈ ਅਤੇ ਇਸ ਮੌਜ ਵਿਚ ਅੰਤ ਅਰ ਆਦਿ ਰਹਿੰਦਾ ਹੈ। ਇਹ ਕਹਿਣਾ ਵੀ ਜ਼ਰੂਰੀ ਹੈ ਕਿ ਸਿੱਖੀ ਕਿਸੇ ਅਜਿਹੇ ਗੁਨਾਹਾਂ ਵਿਚ ਵਿਸ਼ਵਾਸ ਨਹੀਂ ਰੱਖਦੀ, ਜੋ ਮਨੁੱਖ ਨੂੰ ਆਦਮ ਤੋਂ ਵਿਰਾਸਤ ਵਿਚ ਮਿਲੇ ਹਨ ਅਤੇ ਜਿਸ ਲਈ ਪਸ਼ਚਾਤਾਪ ਦੀ ਲੋੜ ਹੈ। ਮਨੁੱਖਾ-ਜਨਮ ਸਜ਼ਾ ਕੱਟਣ ਲਈ ਨਹੀਂ ਬਲਕਿ *ਗੋਬਿੰਦ ਮਿਲਣ ਕੀ ਬਰੀਆ* ਹੈ। ਧਰਤੀ ਧਰਮਸਾਲ ਹੈ ਜਿਸ ਵਿਚ 'ਹੁਕਮਿ ਰਜਾਈ' ਨੂੰ ਪਛਾਣਿਆ ਜਾ ਸਕਦਾ ਹੈ ਅਤੇ ਉਸ ਵਿਚ ਪ੍ਰੇਮ ਦੀ ਖੇਡ ਖੇਡਦਿਆਂ ਜੀਵਨ ਮੁਕਤੀ ਪ੍ਰਾਪਤ ਹੋ ਸਕਦੀ ਹੈ।

ਜਾਨਵਰਾਂ ਦੀ ਕੁਰਬਾਨੀ: ਕੁਝ ਧਰਮਾਂ ਵਿਚ ਜਾਨਵਰਾਂ ਦੀ ਕੁਰਬਾਨੀ ਦਾ ਮਹੱਤਵਪੂਰਨ ਅਸਥਾਨ ਹੈ ਅਤੇ ਇਸ ਨੂੰ ਸ਼ਹਾਦਤ ਦਾ ਮੂਲ ਸਮਝਿਆ ਜਾਂਦਾ ਹੈ। ਨਾ ਸਿਰਫ਼ ਕਬਾਇਲੀ ਧਰਮਾਂ ਵਿਚ, ਬਲਕਿ ਕੁਝ ਵੱਡੇ ਧਰਮਾਂ ਵਿਚ ਵੀ ਜਿਹਾ ਕਿ ਯਹੂਦੀ ਧਰਮ ਅਤੇ ਹਿੰਦੂਆਂ ਵਿਚ ਦੇਵੀ ਅਤੇ ਨਾਥ ਮਤ ਵਿਚ ਕੁਰਬਾਨੀ ਇਸ਼ਟ ਨੂੰ ਪ੍ਰਸੰਨ ਕਰਨ ਦਾ ਪ੍ਰਵਾਨਿਤ ਢੰਗ ਹੈ। ਹੈਰਾਨੀ ਵਾਲੀ ਗੱਲ ਹੈ ਕਿ ਕੁਝ ਮਤ ਅਹਿੰਸਾ ਵਿਚ ਵਿਸ਼ਵਾਸ ਰੱਖਦੇ ਹੋਏ ਵੀ ਜਾਨਵਰਾਂ ਦੀ ਕੁਰਬਾਨੀ ਨੂੰ ਜਾਇਜ਼ ਕਰਾਰ ਦਿੰਦੇ ਹਨ। ਦੇਵੀ ਪਤਨ ਵਿਚ ਭੈਰੋ ਮੰਦਰ ਦੇ ਸਾਲਾਨਾ ਮੇਲੇ ਸਮੇਂ ਸੈਂਕੜਿਆਂ ਦੀ ਗਿਣਤੀ ਵਿਚ ਮੱਝਾਂ, ਬੱਕਰੀਆਂ ਅਤੇ ਸੂਰ ਕੁਰਬਾਨ ਕੀਤੇ ਜਾਂਦੇ ਹਨ ਅਤੇ ਖੂਨ ਦਾ ਟਿੱਕਾ ਨਾਥ ਅਤੇ ਹੋਰ ਸ਼ਰਧਾਲੂਆਂ ਨੂੰ ਲਗਾਇਆ ਜਾਂਦਾ ਹੈ। ਕਾਲਕੀ ਪੁਰਾਨ ਜੋ ਸਾਕਤ ਮਤ ਦੀ ਧਰਮ ਪੁਸਤਕ ਹੈ, ਵਿਚ ਆਦਮੀਆਂ ਦੀ ਕੁਰਬਾਨੀ ਦੇਣ 'ਤੇ ਵੀ ਇਕ ਅਧਿਆਇ ਹੈ। ਨਾਥ ਮਤ ਦੀਆਂ ਰਸਮਾਂ ਵੀ ਇਹੋ ਜਿਹੀਆਂ ਹੀ ਹਨ। ਗੋਰਖਨਾਥ ਦੀ ਦੇਣ ਇਹ ਹੈ ਕਿ ਉਸ ਨੇ ਆਦਮੀਆਂ ਦੀ ਥਾਂ ਜਾਨਵਰਾਂ ਦੀ ਕੁਰਬਾਨੀ ਪ੍ਰਚਲਿਤ ਕੀਤੀ। ਸਿੱਖੀ ਵਿਚ ਇਸ ਕਿਸਮ ਦੇ ਜੀਅ ਘਾਤ ਦੀ ਕੋਈ ਥਾਂ ਨਹੀਂ। ਗੁਰਬਾਣੀ ਇਸ ਦੀ ਨਿਖੇਧੀ ਕਰਦੀ ਹੈ:

*ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥*
*ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥ (ਪੰਨਾ ੧੧੦੩)*

ਇਸ ਕਿਸਮ ਦੀ ਕੁਰਬਾਨੀ ਦਾ ਸ਼ਹੀਦੀ ਨਾਲ ਕੋਈ ਸੰਬੰਧ ਨਹੀਂ ਹੈ। ਇਹ ਕੁਰਬਾਨੀ ਆਪਣੇ ਸੁਆਰਥ ਦੀ ਪੂਰਤੀ ਲਈ ਕਿਸੇ ਦੇਵੀ-ਦੇਵਤੇ ਨੂੰ ਖੁਸ਼ ਕਰਨ ਲਈ ਜੀਅ ਘਾਤ ਰਾਹੀਂ ਦਿੱਤੀ ਜਾਂਦੀ ਹੈ। ਇਸ ਦੇ ਉਲਟ ਸਿੱਖੀ ਵਿਚ ਸ਼ਹਾਦਤ ਧਰਮ ਅਥਵਾ ਦੀਨ ਕੀ ਰੱਖਿਆ ਲਈ ਆਪਣਾ ਫਰਜ਼ ਸਮਝ ਕੇ ਦਿੱਤੀ ਜਾਂਦੀ ਹੈ। ਸ਼ਹਾਦਤ ਨਿਸ਼ਕਾਮ ਹੈ ਅਤੇ ਸ਼ਹੀਦ ਆਪਣੀ ਜਾਨ ਕੁਰਬਾਨ ਕਰਦਾ ਹੈ, ਕਿਸੇ ਹੋਰ

ਜੀਵ ਦੀ ਨਹੀਂ।

ਇਤਿਹਾਸਿਕ ਪਰਿਪੇਖ: ਸਿੱਖ ਇਤਿਹਾਸ ਸ਼ਹੀਦਾਂ ਦਾ ਇਤਿਹਾਸ ਹੈ ਜਿਸ ਦੇ ਹਰ ਪਤਰੇ ਤੋਂ ਖ਼ੂਨ ਡੁਲ੍ਹਦਾ ਹੈ। ਗੁਰੂ ਸਾਹਿਬਾਨ ਨੇ ਜਿੱਥੇ ਪ੍ਰੇਮ ਖੇਲਣ ਲਈ ਤਲੀ 'ਤੇ ਸਿਰ ਧਰ ਕੇ ਨਿੱਤਰਨ ਲਈ ਵੰਗਾਰਿਆ ਹੈ, ਉੱਥੇ ਇਸ 'ਤੇ ਆਪ ਅਮਲ ਕਰ ਕੇ ਸ਼ਹੀਦੀ ਦਾ ਸਬਕ ਦ੍ਰਿੜ੍ਹ ਕਰਾਇਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਸਮੇਂ ਸਿੱਖੀ ਦਾ ਵਧਦਾ ਰਸੂਖ ਜਹਾਂਗੀਰ ਨੂੰ ਨਾ ਭਾਇਆ। ਉਸ ਨੇ ਇਸ ਨੂੰ ਇਸਲਾਮ ਧਰਮ ਅਤੇ ਉਸ ਦੀ ਆਪਣੀ ਸਲਤਨਤ ਨੂੰ ਚੈਲੰਜ ਜਾਣਿਆ। ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਕੇ ਹਫਤਾ-ਭਰ ਤਸੀਹੇ ਦਿੱਤੇ, ਤਾਂ ਕਿ ਗੁਰੂ ਜੀ ਆਪਣਾ ਧਰਮ ਤਿਆਗ ਕੇ ਇਸਲਾਮ ਕਬੂਲ ਕਰ ਲੈਣ, ਪਰੰਤੂ ਗੁਰੂ ਜੀ ਅਡੋਲ ਡਟੇ ਰਹੇ ਅਤੇ ਧਰਮ ਦੀ ਰੱਖਿਆ ਲਈ ਸ਼ਹਾਦਤ ਦਾ ਜਾਮ ਪੀ ਗਏ। ਇਹੋ ਕਹਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਮੇਂ ਦੁਹਰਾਈ ਗਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਸਰਬੰਸਦਾਨੀ ਹੋ ਨਿਬੜੇ। ਉਨ੍ਹਾਂ ਤੋਂ ਇਲਾਵਾ ਉਨ੍ਹਾਂ ਦੇ ਚਾਰ ਸਾਹਿਬਜ਼ਾਦੇ ਅਤੇ ਮਾਤਾ ਜੀ ਵੀ ਸ਼ਹੀਦੀ ਨੂੰ ਪ੍ਰਾਪਤ ਹੋਏ। ਸ਼ਹੀਦੀ ਪਰੰਪਰਾ ਦੀ ਨੀਂਹ ਪੱਕੀ ਹੋ ਗਈ। ਗੁਰੂ ਸਾਹਿਬਾਨ ਦੀ ਨਿੱਜੀ ਮਿਸਾਲ ਤੇ ਪ੍ਰੇਰਨਾ ਲੈ ਕੇ ਅਨੇਕਾਂ ਸਿੰਘ, ਸਿੰਘਣੀਆਂ ਅਤੇ ਬੱਚੇ ਸ਼ਹੀਦੀਆਂ ਪਾ ਗਏ। ਉਨ੍ਹਾਂ ਨੂੰ ਹਰ ਸਿੱਖ ਹਰ ਰੋਜ਼ ਸਵੇਰੇ-ਸ਼ਾਮ ਅਰਦਾਸ ਵਿਚ ਯਾਦ ਕਰਦਾ ਹੈ ਅਤੇ ਸ਼ਰਧਾ ਭੇਟ ਕਰਦਾ ਹੈ। ਪੰਜ ਪਿਆਰੇ, ਚਾਲ੍ਹੀ ਮੁਕਤੇ, ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ੭੦੦ ਸਾਥੀ, ਬਾਬਾ ਗੁਰਬਖਸ਼ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਬਾਬਾ ਬੋਤਾ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਬਾਬਾ ਤਾਰਾ ਸਿੰਘ ਜੀ, ਸ. ਹਰੀ ਸਿੰਘ ਨਲੂਆ, ਬਾਬਾ ਫੂਲਾ ਸਿੰਘ ਜੀ ਅਤੇ ਹੋਰ ਅਣਗਿਣਤ ਸਿੰਘਾਂ ਦੇ ਨਾਉਂ ਸਿੱਖ ਇਤਿਹਾਸ ਵਿਚ ਸਿਤਾਰਿਆਂ ਵਾਂਗ ਚਮਕ ਰਹੇ ਹਨ। ਸਚਾਈ ਦੀ ਜੰਗ ਜਾਰੀ ਰਹੀ ਹੈ ਅਤੇ ਰਹਿੰਦੀ ਦੁਨੀਆ ਤਕ ਜਾਰੀ ਰਹੇਗੀ ਅਤੇ ਗੁਰੂ ਕੇ ਸਿੱਖ ਸਚਾਈ ਵਾਲੇ ਪਾਸੇ ਜੂਝਦੇ ਰਹਿਣਗੇ। ਸ਼ਹੀਦਾਂ ਦੀ ਲੜੀ ਖ਼ਤਮ ਨਹੀਂ ਹੋਈ, ਇਹ ਲੰਮੀ ਹੁੰਦੀ ਰਹੇਗੀ ਅਤੇ ਕੌਮ ਦਾ ਸਿਰ ਉੱਚਾ ਹੁੰਦਾ ਰਹੇਗਾ।

ਸਿੱਟਾ: ਸ਼ਹਾਦਤ ਸਿੱਖ ਧਰਮ ਦਾ ਅਨਿੱਖੜਵਾਂ ਅੰਗ ਹੈ। ਸ਼ਹਾਦਤ ਦਾ ਸਿੱਖ ਸੰਕਲਪ ਉੱਚਤਮ ਅਤੇ ਬੇਮਿਸਾਲ ਹੈ। ਸ਼ਹੀਦੀ ਦਾ ਸਬਕ ਗੁਰੂ ਸਾਹਿਬਾਨ ਨੇ ਨਿੱਜੀ ਮਿਸਾਲ ਰਾਹੀਂ ਦ੍ਰਿੜ੍ਹ ਕਰਾਇਆ ਹੈ। ਗੁਰੂ ਸਾਹਿਬਾਨ ਦੀ ਪ੍ਰੇਰਨਾ ਸਦਕਾ ਸਿੱਖਾਂ ਨੇ ਅਣਗਿਣਤ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਿੱਖ ਇਤਿਹਾਸ ਸ਼ਹੀਦਾਂ ਦਾ ਇਤਿਹਾਸ ਹੈ। ਅਸੀਂ ਆਪਣੇ ਸ਼ਹੀਦਾਂ 'ਤੇ ਜਿੰਨਾ ਵੀ ਫਖ਼ਰ ਕਰੀਏ, ਥੋੜ੍ਹਾ ਹੈ। ਸ਼ਹੀਦ ਆਪਣੀ ਮੌਤ ਰਾਹੀਂ ਕੌਮ ਨੂੰ ਜੀਵਨ ਬਖਸ਼ਦਾ ਹੈ (ਸ਼ਹੀਦ ਕੀ ਜੋ ਮੌਤ ਹੈ, ਵੁਹ ਕੌਮ ਦੀ ਹਯਾਤ ਹੈਇਕਬਾਲ)। ਅਸੀਂ ਅਰਦਾਸ ਵਿਚ ਆਪਣੇ ਸ਼ਹੀਦਾਂ ਨੂੰ ਯਾਦ ਕਰਦੇ ਹਾਂ। ■

# ਨਾਮ-ਸਿਮਰਨ

*-ਭਾਈ ਰੇਸ਼ਮ ਸਿੰਘ**

ਬਹੁਤ ਹੀ ਗੁਰੂ ਕੇ ਪਿਆਰੇ ਸਿੱਖ ਹਰ ਰੋਜ਼ ਆਪੋ-ਆਪਣੇ ਘਰਾਂ ਵਿਚ ਪਾਵਨ ਅਤੇ ਪਵਿੱਤਰ ਗੁਰਬਾਣੀ ਦੇ ਨਿੱਤਨੇਮ ਅਤੇ ਵਾਹਿਗੁਰੂ ਜੀ ਦਾ ਸਿਮਰਨ ਬਹੁਤ ਹੀ ਪਿਆਰ ਨਾਲ ਕਰਦੇ ਹਨ ਅਤੇ ਇਸ ਤੋਂ ਇਲਾਵਾ ਬਹੁਤ ਹੀ ਪਿਆਰੇ ਸਿੱਖ ਹਰ ਰੋਜ਼ ਗੁਰੂ-ਘਰ ਵਿਚ ਜਾ ਕੇ ਮਹਾਨ ਸਤਿਗੁਰੂ ਜੀ ਦੇ ਦਰ 'ਤੇ ਬਹੁਤ ਹੀ ਸ਼ਰਧਾ ਅਤੇ ਪ੍ਰੇਮ ਨਾਲ ਮੱਥਾ ਟੇਕਦੇ ਹਨ, ਸੇਵਾ-ਸਿਮਰਨ ਕਰਦੇ ਹਨ, ਬਹੁਤ ਹੀ ਮੁਬਾਰਕ ਹੈ; ਐਸੇ ਪਿਆਰੇ ਸਿੱਖਾਂ ਦੇ ਐਸੇ ਨੇਕ ਅਤੇ ਸ਼ੁਭ-ਕਰਮ ਕਰਨ 'ਤੇ। ਗੁਰੂ ਕੇ ਪਿਆਰਿਓ, ਜਿੱਥੇ ਅਸੀਂ ਹਰ ਰੋਜ਼ ਪਾਵਨ ਗੁਰਬਾਣੀ ਦੇ ਨਿੱਤਨੇਮ ਕਰਦੇ ਹਾਂ, ਸੇਵਾ-ਸਿਮਰਨ ਕਰਦੇ ਹਾਂ, ਲੋੜਵੰਦਾਂ ਦੀ ਮਦਦ ਕਰਦੇ ਹਾਂ, ਸਾਨੂੰ ਇਸ ਤੋਂ ਅਗਾਂਹ ਵੀ ਆਪਣੇ ਸਿੱਖੀ ਜੀਵਨ ਦੇ ਪੰਧ 'ਤੇ ਅੱਗੇ ਤੁਰਨ ਦਾ ਯਤਨ ਕਰਨਾ ਚਾਹੀਦਾ ਹੈ। ਪਿਆਰਿਓ, ਦਿਨ ਵਿਚ ਪਾਵਨ ਗੁਰਬਾਣੀ ਦੇ ਨਿੱਤਨੇਮ, ਸੇਵਾ-ਸਿਮਰਨ ਅਤੇ ਦਾਨ-ਪੁੰਨ ਕਰਨ ਤੋਂ ਬਾਅਦ, ਕੀਤੇ ਹੋਏ ਨਿੱਤਨੇਮ, ਸੇਵਾ-ਸਿਮਰਨ ਨੂੰ ਸਾਰੇ ਦਿਨ ਵਿਚ ਆਪਣੇ ਹਿਰਦੇ ਅੰਦਰ ਸਾਂਭ ਕੇ ਰੱਖਣਾ ਹੀ, ਸਿੱਖੀ ਜੀਵਨ ਵਿਚ ਆਤਮਿਕ ਤਰੱਕੀ ਦੇ ਰਾਹ ਦੀ ਅਸਲ ਜੁਗਤ ਹੁੰਦੀ ਹੈ। ਪਰ ਜ਼ਰਾ ਇਸ ਵੱਲ ਅੱਜ ਆਪੋ-ਆਪਣੇ ਹਿਰਦੇ ਅੰਦਰ ਬਹੁਤ ਹੀ ਗਹੁ ਨਾਲ ਝਾਤ ਮਾਰੀਏ ਕਿ ਕਿਤਨੇ ਕੁ ਅਸੀਂ ਸਿੱਖ ਹਾਂ ਜੋ ਹਰ ਰੋਜ਼ ਦੇ ਕੀਤੇ ਹੋਏ ਨਿੱਤਨੇਮ, ਸੇਵਾ ਅਤੇ ਸਿਮਰਨ ਦੇ ਮਹਿੰਗੇ ਫ਼ਲ ਨੂੰ ਆਪਣੇ ਹਿਰਦੇ ਅੰਦਰ ਸਾਂਭ ਕੇ ਰੱਖਦੇ ਹਾਂ। ਇਸੇ ਪ੍ਰਥਾਇ ਹੀ ਧੰਨ ਧੰਨ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ ਪਾਵਨ ਗੁਰਬਾਣੀ ਵਿਚ ਆਪਣਾ ਪਵਿੱਤਰ ਉਪਦੇਸ਼ ਅੰਕਿਤ ਕੀਤਾ ਹੈ:

*ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ॥*
*ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧੁਲੇ ਖਬਰਿ ਨ ਪਈਆ॥*
*(ਪੰਨਾ ੮੩੩)*

ਮਹਾਨ ਸਤਿਗੁਰੂ ਜੀ ਫ਼ੁਰਮਾਅ ਰਹੇ ਹਨ ਕਿ, ਪਿਆਰਿਆ! ਤੈਨੂੰ ਰੱਬ ਨੇ ਸਰੀਰ ਰੂਪੀ ਸੋਹਣਾ ਘਰ ਬਣਾ ਕੇ ਦਿੱਤਾ ਹੈ, ਇਸ ਸਰੀਰ ਰੂਪੀ ਘਰ ਵਿਚ ਇਸ ਦੇ ਦਸ ਦਰਵਾਜ਼ੇ ਲਾਏ ਹਨ ਅਤੇ ਇਸ ਵਿਚ ਹੀ ਤੇਰੀ ਆਤਮਾ ਦਾ ਵਾਸਾ ਹੈ। ਇਸ ਤੋਂ ਇਲਾਵਾ ਦਿਨ-ਰਾਤ ਇਸ ਸਰੀਰ ਦੇ ਹਿਰਦੇ ਰੂਪੀ ਘਰ ਵਿਚ ਤੇਰੇ ਨਾਲ ਹਰ ਵਕਤ ਪੰਜ ਵੱਡੇ ਚੋਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਤੇਰੇ ਮਹਿੰਗੇ ਪਾਵਨ ਬਾਣੀ ਅਤੇ ਸੇਵਾ-ਸਿਮਰਨ ਦੇ ਕਮਾਏ ਹੋਏ ਧਨ ਨੂੰ ਸਦਾ ਲੁੱਟਣ ਦੀ ਕੋਸ਼ਿਸ਼ ਕਰਦੇ ਹੀ ਰਹਿੰਦੇ ਹਨ। ਪਿਆਰਿਆ, ਜੋ ਤੂੰ ਹਰ ਰੋਜ਼ ਪਾਵਨ ਗੁਰਬਾਣੀ ਦੇ ਨਿੱਤਨੇਮ ਕਰਦਾ ਹੈਂ, ਸੇਵਾ-ਸਿਮਰਨ ਕਰਦਾ ਹੈਂ ਜਾਂ ਦਾਨ-ਪੁੰਨ ਕਰਦਾ ਹੈਂ, ਇਹ ਪੰਜੇ ਲੁਟੇਰੇ ਹਰ ਰੋਜ਼ ਤੇਰੇ ਕਮਾਏ ਹੋਏ ਸੱਚੇ ਧਨ ਨੂੰ ਲੁੱਟ ਕੇ ਤੈਨੂੰ ਹਰ ਰੋਜ਼ ਖ਼ਾਲੀ ਦਾ ਖ਼ਾਲੀ ਹੀ ਕਰ ਛੱਡਦੇ ਹਨ, ਤੂੰ ਸਮਝਦਾ ਹੈਂ ਕਿ ਮੈਂ ਅੱਜ

**#੨, ਸਰਦਾਰ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ।*

ਨਿੱਤਨੇਮ ਕਰ ਲਿਆ ਹੈ, ਸੇਵਾ-ਸਿਮਰਨ ਕਰ ਲਿਆ ਹੈ, ਪਰ ਪਿਆਰਿਆ, ਯਾਦ ਰੱਖੀਂ, ਇਸ ਨਿੱਤਨੇਮ, ਸੇਵਾ-ਸਿਮਰਨ ਅਤੇ ਦਾਨ-ਪੁੰਨ ਦੇ ਫ਼ਲ ਨੂੰ ਹਰ ਰੋਜ਼ ਸ਼ਾਮ (ਰਾਤ) ਤਕ ਸਾਂਭ ਕੇ ਰੱਖਣਾ ਹੀ, ਅਸਲ ਸਿੱਖੀ ਹੁੰਦੀ ਹੈ। ਗੁਰੂ ਕੇ ਪਿਆਰਿਓ, ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਆਪਣੇ ਪਾਵਨ ਉਪਦੇਸ਼ਾਂ ਵਿਚ ਸਿੱਖ ਨੂੰ ਵਾਰ-ਵਾਰ ਸਮਝਾਇਆ ਹੈ ਕਿ ਪਿਆਰਿਆ, ਜੋ ਤੂੰ ਸਤਿਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਦਿਨ ਵਿਚ ਨਿੱਤਨੇਮ ਕੀਤੇ ਹਨ, ਸੇਵਾ-ਸਿਮਰਨ ਕੀਤਾ ਹੈ ਜਾਂ ਦਾਨ-ਪੁੰਨ ਕੀਤਾ ਹੈ, ਤਾਂ ਦਿਨ ਵਿਚ ਇਨ੍ਹਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਚੋਰਾਂ ਤੋਂ ਵੀ ਬਚ ਕੇ ਰਹੀਂ, ਤੂੰ ਕਿਸੇ ਦੀ ਐਵੇਂ ਨਿੰਦਿਆ, ਚੁਗ਼ਲੀ ਨਾ ਕਰੀਂ, ਕਿਸੇ ਧੀ-ਭੈਣ ਵੱਲ ਮਾੜਾ ਨਾ ਵੇਖੀਂ, ਸ਼ਰਾਬ ਜਾਂ ਹੋਰ ਕਿਸੇ ਨਸ਼ੇ ਦਾ ਸੇਵਨ ਨਾ ਕਰੀਂ, ਹੰਕਾਰ ਅਤੇ ਕ੍ਰੋਧ ਰੂਪੀ ਲੁਟੇਰਿਆਂ ਤੋਂ ਹਰ ਵਕਤ ਬਚਦਾ ਹੀ ਰਹੀਂ, ਲੋਭ ਦੇ ਵੱਡੇ ਚੋਰ ਤੋਂ ਬਚਦਾ ਹੋਇਆ, ਕਿਸੇ ਨਾਲ ਠੱਗੀ ਫ਼ਰੇਬ ਕਦੇ ਵੀ ਨਾ ਕਰੀਂ ਅਤੇ ਝੂਠ ਅਤੇ ਈਰਖਾ ਦੇ ਚੋਰਾਂ ਤੋਂ ਬਚਦਾ ਹੋਇਆ, ਆਪਣੇ ਹਿਰਦੇ ਅੰਦਰ ਹਰ ਵਕਤ ਇਨ੍ਹਾਂ ਚੋਰਾਂ ਤੋਂ ਆਪਣੇ ਮਨ ਨੂੰ ਸਦਾ ਸੁਚੇਤ ਹੀ ਰੱਖੀਂ। ਸੋ ਗੁਰੂ ਕੇ ਪਿਆਰਿਓ, ਪਾਵਨ ਗੁਰਬਾਣੀ ਦਾ ਪਾਠ ਕਰਨਾ, ਵਾਹਿਗੁਰੂ ਜੀ ਦਾ ਨਾਮ ਜਪਣਾ, ਸੇਵਾ ਕਰਨੀ ਅਤੇ ਦਾਨ-ਪੁੰਨ ਕਰਨਾ ਇਤਨਾ ਔਖਾ ਨਹੀਂ ਹੈ, ਇਸ ਤੋਂ ਦਸ ਗੁਣਾ ਔਖਾ ਹੈ ਸਾਰੇ ਦਿਨ ਵਿਚ ਕੀਤੇ ਹੋਏ ਨਿੱਤਨੇਮ, ਸੇਵਾ-ਸਿਮਰਨ ਅਤੇ ਦਾਨ-ਪੁੰਨ ਦੇ ਕਮਾਏ ਹੋਏ ਸੱਚੇ ਧਨ ਨੂੰ ਆਪਣੇ ਹਿਰਦੇ ਅੰਦਰ ਸਾਂਭ ਕੇ ਰੱਖਣਾ। ਪਿਆਰਿਓ, ਜਿਸ ਤਰ੍ਹਾਂ ਇਕ ਦੁਨਿਆਵੀ ਮਨੁੱਖ ਆਪਣੇ ਕਾਰੋਬਾਰ, ਵਪਾਰ ਜਾਂ ਨੌਕਰੀ ਆਦਿ ਰਾਹੀਂ ਹਰ ਰੋਜ਼ ਮਾਇਆ ਧਨ ਦੀ ਬਹੁਤ ਕਮਾਈ ਕਰਦਾ ਹੈ ਅਤੇ ਹਰ ਰੋਜ਼ ਦੀ ਕਮਾਈ ਵਿੱਚੋਂ ਬਹੁਤ ਪੈਸੇ ਬੈਂਕ ਵਿਚ ਜਮ੍ਹਾਂ ਕਰਾਈ ਜਾਂਦਾ ਹੈ ਅਤੇ ੧੦-੨੦ ਸਾਲਾਂ ਵਿਚ ਏਨਾ ਅਮੀਰ ਹੋ ਜਾਂਦਾ ਹੈ ਕਿ ਕੋਈ ਸਿਆਣਾ ਮਨੁੱਖ ਉਸ ਨੂੰ ਆਖ ਹੀ ਦਿੰਦਾ ਹੈ ਕਿ ਹੁਣ ਤੂੰ ਕਮਾਈ ਕਰਨੀ ਭਾਵੇਂ ਛੱਡ ਦੇ, ਤੇਰੀਆਂ ਕਈ ਕੁੱਲਾਂ ਕੋਲੋਂ ਵੀ ਤੇਰਾ ਇਹ ਕਮਾਇਆ ਹੋਇਆ ਮਾਇਆ ਧਨ ਨਹੀਂ ਮੁੱਕੇਗਾ। ਸੋ ਇਸੇ ਤਰ੍ਹਾਂ ਹੀ ਸਿੱਖ ਨੂੰ ਹਰ ਰੋਜ਼ ਨਿੱਤਨੇਮ, ਸੇਵਾ-ਸਿਮਰਨ ਦੇ ਮਹਿੰਗੇ ਨਾਮ-ਧਨ ਦੀ ਕਮਾਈ ਕਰਦਿਆਂ ਇਨ੍ਹਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਨਿੰਦਿਆ, ਚੁਗਲੀ, ਝੂਠ ਆਦਿ ਦੇ ਚੋਰਾਂ ਤੋਂ ਬਚਾ ਕੇ ਰੱਖਦਾ ਹੋਇਆ, ਆਪਣੇ ਨਾਮ ਧਨ ਦੀ ਕਮਾਈ ਨੂੰ ਆਪਣੇ ਹਿਰਦੇ ਰੂਪੀ ਬੈਂਕ ਵਿਚ ਜਮ੍ਹਾਂ ਕਰਨਾ ਹੈ।

ਸੋ ਗੁਰੂ ਕੇ ਪਿਆਰਿਓ, ਅੱਜ ਤੋਂ ਸਾਡਾ ਹਰ ਸਿੱਖ ਦਾ ਵੱਡਾ ਫ਼ਰਜ਼ ਬਣਦਾ ਹੈ ਕਿ ਮਹਾਨ ਸਤਿਗੁਰੂ ਜੀ ਦੇ ਪਿਆਰੇ ਹੁਕਮ ਮੁਤਾਬਕ ਜਿੱਥੇ ਆਪਾਂ ਹਰ ਰੋਜ਼ ਬਹੁਤ ਹੀ ਪਿਆਰ ਨਾਲ ਨਿੱਤਨੇਮ ਕਰਨੇ ਹਨ, ਸੇਵਾ-ਸਿਮਰਨ ਕਰਨਾ ਹੈ ਜਾਂ ਦਾਨ-ਪੁੰਨ ਕਰਨਾ ਹੈ, ਉੱਥੇ ਸਾਨੂੰ ਆਪੋ-ਆਪਣੇ ਹਿਰਦੇ ਘਰ ਵਿਚ ਇਨ੍ਹਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਨਿੰਦਿਆ, ਚੁਗਲੀ, ਝੂਠ ਆਦਿ ਦੇ ਵੱਡੇ ਚੋਰਾਂ ਤੋਂ ਵੀ ਬਚਣ ਦੇ ਸਦਾ ਉਪਰਾਲੇ ਕਰਦੇ ਹੀ ਰਹਿਣਾ ਚਾਹੀਦਾ ਹੈ ਅਤੇ ਹਰ ਰੋਜ਼ ਪਾਵਨ ਗੁਰਬਾਣੀ ਅਤੇ ਸੇਵਾ-ਸਿਮਰਨ ਦੀ ਕਮਾਈ ਨੂੰ ਆਪਣੇ ਹਿਰਦੇ ਰੂਪੀ ਬੈਂਕ ਵਿਚ ਜਮ੍ਹਾਂ ਕਰਦੇ ਹੋਏ, ਮਹਾਨ ਸਤਿਗੁਰੂ ਜੀ ਦੀਆਂ ਪਿਆਰੀਆਂ ਖੁਸ਼ੀਆਂ ਸਦਾ ਲੈਂਦੇ ਹੀ ਰਹਿਣਾ ਚਾਹੀਦਾ ਹੈ। ■

# ਸਿਰਦਾਰ ਕਪੂਰ ਸਿੰਘ: ਇੱਕ ਵਿਲੱਖਣ ਸ਼ਖ਼ਸੀਅਤ

*ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿਰਦਾਰ ਕਪੂਰ ਸਿੰਘ ਇਕ ਅਜਿਹੀ ਸ਼ਖ਼ਸੀਅਤ ਦੇ ਮਾਲਕ ਸਨ ਜਿਨ੍ਹਾਂ ਦੇ ਪ੍ਰਭਾਵ ਤੋਂ ਕੋਈ ਵਿਅਕਤੀ ਨਿਰਪ੍ਰਭਾਵਿਤ ਨਹੀਂ ਸੀ ਰਹਿ ਸਕਦਾ। ਉਨ੍ਹਾਂ ਦਾ ਨਾਂ ਸੁਣ ਕੇ ਹੀ ਸਭ ਸਾਵਧਾਨ ਹੋ ਜਾਂਦੇ ਹਨ। ਉਹ ਇਕ ਡੂੰਘੀ, ਬਹੁਪੱਖੀ ਅਤੇ ਨਿਰਾਲੀ ਸ਼ਖ਼ਸੀਅਤ ਦੇ ਮਾਲਕ ਸਨ। ਆਈ. ਸੀ. ਐਸ. ਦੇ ਪਹਿਲੇ ਬੈਚ ਵਿਚ ਇਕ ਸਿੱਖ ਦਾ ਅਫ਼ਸਰ ਬਣਨਾ, ਉਨ੍ਹਾਂ ਦੀ ਚੋਟੀ ਦੀ ਅਕਾਦਮਿਕ ਪ੍ਰਭੂਤਾ ਦਾ ਸਬੂਤ ਹੈ। ਉਹ ਇਕ ਕੁਸ਼ਲ ਪ੍ਰਬੰਧਕ, ਸੁਲਝੇ ਹੋਏ ਰਾਜਨੀਤੀਵਾਨ, ਪ੍ਰਸਿੱਧ ਵਿਦਵਾਨ ਅਤੇ ਪੂਰਨ ਗੁਰਸਿੱਖ ਸਨ। ਆਪਣੀ ਬੌਧਿਕ ਉੱਚਤਾ, ਸੱਚੇ-ਸੁੱਚੇ ਕਿਰਦਾਰ ਅਤੇ ਸਿਧਾਤਾਂ ਦੀ ਪਕਿਆਈ ਕਾਰਨ ਉਨ੍ਹਾਂ ਦੀ ਸ਼ਖ਼ਸੀਅਤ ਆਮ ਲੋਕਾਂ ਤੋਂ ਵੱਖਰੀ ਹੀ ਨਜ਼ਰ ਆਉਂਦੀ ਸੀ। ਆਪਣੇ ਇਨ੍ਹਾਂ ਦੁਰਲੱਭ ਗੁਣਾਂ ਦੀ ਚਮਕ ਨੂੰ ਕਾਇਮ ਰੱਖਣ ਲਈ; ਉਨ੍ਹਾਂ ਨੂੰ ਬਹੁਤ ਕੁਝ ਕੁਰਬਾਨ ਕਰਨਾ ਪਿਆ ਹੈ। ਬੌਣੇ ਕੱਦ ਦੇ ਰਾਜਨੀਤਕ ਆਗੂਆਂ ਨੂੰ ਉਨ੍ਹਾਂ ਦੀ ਉੱਚ-ਖ਼ਿਆਲੀ ਰਾਸ ਨਹੀਂ ਸੀ ਆਉਂਦੀ, ਪਰ ਉਹ ਪਰਬਤ ਵਾਂਗ ਅਟੱਲ ਤੇ ਅਡੋਲ ਰਹੇ। ਉਨ੍ਹਾਂ ਦੀ ਉੱਚੀ-ਸੁੱਚੀ ਸੋਚ ਤੇ ਦ੍ਰਿੜ੍ਹਤਾ ਨੂੰ ਸਿਜਦਾ ਕਰਨਾ ਹੀ ਯੋਗ ਹੈ।

ਸਿਰਦਾਰ ਕਪੂਰ ਸਿੰਘ ਇਕ ਸਾਧਾਰਨ ਪਰਵਾਰ ਵਿਚ ਜਨਮੇ ਸਨ, ਉਨ੍ਹਾਂ ਦਾ ਜਨਮ ਸ. ਦੀਦਾਰ ਸਿੰਘ ਦੇ ਗ੍ਰਿਹ ਵਿਖੇ ਮਾਤਾ ਗੁਰਨਾਮ ਕੌਰ ਦੀ ਕੁੱਖੋਂ ੨ ਮਾਰਚ, ੧੯੦੯ ਈ. ਨੂੰ ਹੋਇਆ। ਫ਼ਾਰਸੀ ਤੇ ਫ਼ਿਲਾਸਫ਼ੀ ਵਰਗੇ ਮੁਸ਼ਕਲ ਅਤੇ ਡੂੰਘੀ ਸੋਚ ਵਾਲੇ ਵਿਸ਼ਿਆਂ ਵਿਚ ਇਨ੍ਹਾਂ ਦੀ ਵਿਸ਼ੇਸ਼ ਰੁਚੀ ਸੀ। ਇਸ ਦੇ ਨਾਲ ਆਪ ਨੇ ਪੰਜਾਬੀ, ਹਿੰਦੀ, ਸੰਸਕ੍ਰਿਤ ਅਤੇ ਅਰਬੀ ਭਾਸ਼ਾਵਾਂ ਵਿਚ ਵੀ ਪੂਰੀ ਮੁਹਾਰਤ ਪ੍ਰਾਪਤ ਕੀਤੀ ਸੀ। ਪੁਲਾੜ ਵਿਗਿਆਨ, ਆਰਕੀਟੈਕਚਰ ਅਤੇ ਆਸਟਰੋਲੋਜੀ ਵਿਚ ਵੀ ਇਨ੍ਹਾਂ ਨੇ ਗਿਆਨ ਪ੍ਰਾਪਤ ਕੀਤਾ। ਬਹੁਤ ਥੋੜੇ ਅਜਿਹੇ ਮਨੁੱਖ ਹੋਣਗੇ ਜਿਨ੍ਹਾਂ ਨੇ ਇਸ ਤਰ੍ਹਾਂ ਬਹੁਪੱਖੀ ਗਿਆਨ ਪ੍ਰਾਪਤ ਕੀਤਾ ਹੋਵੇਗਾ। ੧੯੩੧ ਈ. ਵਿਚ ਉਨ੍ਹਾਂ ਨੇ ਫ਼ਿਲਾਸਫ਼ੀ ਦੀ ਐਮ. ਏ. ਕੀਤੀ ਅਤੇ ਯੂਨੀਵਰਸਿਟੀ ਵਿੱਚੋਂ ਪਹਿਲੇ ਦਰਜੇ 'ਤੇ ਰਹੇ। ਕੈਂਬਰਿਜ ਯੂਨੀਵਰਸਿਟੀ ਲੰਡਨ ਤੋਂ ਉਨ੍ਹਾਂ (Moral Sciences) ਮਾਰਲ ਸਾਇੰਸਜ਼ ਦੀ ਡਿਗਰੀ ੧੯੩੩ ਈ. ਵਿਚ ਹਾਸਲ ਕੀਤੀ। ਇੱਥੇ ਵੀ ਆਪ ਅੱਵਲ ਰਹੇ। ਵਿਸ਼ਵ ਪ੍ਰਸਿੱਧ ਚਿੰਤਕ ਬਰਟਰੈਂਡ ਰਸਲ ਆਪ ਦੇ ਪ੍ਰੀਖਿਅਕ ਸਨ। ਉਹ ਵੀ ਸਿਰਦਾਰ ਕਪੂਰ ਸਿੰਘ ਦੀ ਵਿਦਵਤਾ ਤੋਂ ਬਹੁਤ ਪ੍ਰਭਾਵਿਤ ਸਨ। ੧੯੩੩ ਈ. ਵਿਚ ਹੀ ਆਪ ਨੇ ਪਹਿਲੀ ਵਾਰ ਵਿਚ ਹੀ ਆਈ. ਸੀ. ਐਸ. ਵਿੱਚੋਂ ਸਫ਼ਲਤਾ ਹਾਸਲ ਕੀਤੀ। ੧੯੩੪ ਈ. ਵਿਚ ਇਨ੍ਹਾਂ ਨੇ ਦੇਸ਼ ਵਾਪਸ ਆ ਕੇ ਡਿਪਟੀ ਕਮਿਸ਼ਨਰ ਦੇ ਅਹੁਦੇ 'ਤੇ ਨਿਯੁਕਤ ਹੋਏ। ਲੱਗਭਗ ੧੫ ਸਾਲ ਉਹ ਇਹ ਸੇਵਾ ਨਿਭਾਉਂਦੇ ਰਹੇ। ਅੰਗਰੇਜ਼ੀ ਰਾਜ ਵਿਚ ਉਹ ਕੇਰਲਾ, ਗੁਜਰਾਤ, ਰੋਹਤਕ, ਕਰਨਾਲ, ਗੁੜਗਾਉਂ ਤੇ ਹੁਸ਼ਿਆਰਪੁਰ ਆਦਿ ਜ਼ਿਲ੍ਹਿਆਂ ਵਿਚ ਡਿਪਟੀ ਕਮਿਸ਼ਨਰ ਰਹੇ। ਅਜ਼ਾਦ ਭਾਰਤ ਵਿਚ ਇਨ੍ਹਾਂ ਨੂੰ ਸਿਰਫ ਦੋ ਸਾਲ ਹੀ ਇਹ ਸੇਵਾ ਕਰਨ ਦਾ ਅਵਸਰ ਮਿਲਿਆ। ੧੯੪੯ ਈ. ਵਿਚ ਉਨ੍ਹਾਂ ਨੂੰ ਨੌਕਰੀ ਤੋਂ ਬਰਤਰਫ਼ ਕਰ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦

ਦਿੱਤਾ ਗਿਆ। ਉਦੋਂ ਉਹ ਕਾਂਗੜੇ ਦੇ ਡਿਪਟੀ ਕਮਿਸ਼ਨਰ ਸਨ। ਇਕ ਚੋਟੀ ਦੇ ਸਿੱਖ ਅਫਸਰ ਨੂੰ ਇਸ ਤਰ੍ਹਾਂ ਮੁਅੱਤਲ ਕਰ ਦੇਣਾ ਭਾਰਤ ਸਰਕਾਰ ਦੀ ਸਿੱਖਾਂ ਪ੍ਰਤੀ ਸੋਚ ਅਤੇ ਨੀਤੀ ਦਾ ਪ੍ਰਤੱਖ ਪ੍ਰਮਾਣ ਸੀ। ਅਜਿਹੀ ਨਾਕਸ਼ ਨੀਅਤ ਅਤੇ ਨੀਤੀ ਦੇਸ਼ ਵਿਚ ਅੱਜ ਵੀ ਮੌਜੂਦ ਹੈ ਅਤੇ ਇਸੇ ਕਰਕੇ ਪੈਰ-ਪੈਰ ਉੱਤੇ ਵਿਤਕਰਾ ਕੀਤਾ ਜਾ ਰਿਹਾ ਹੈ। ਇਸ ਤੋਂ ਵੱਡਾ ਸਬੂਤ ਹੋਰ ਕੀ ਹੋ ਸਕਦਾ ਹੈ ਕਿ ਸਾਰੀ ਦੁਨੀਆ ਨੂੰ ਪ੍ਰੇਮ, ਪਿਆਰ, ਸਾਂਝੀਵਾਲਤਾ, ਆਤਮਕ ਅਜ਼ਾਦੀ, ਸਮਾਜਿਕ ਬਰਾਬਰੀ, ਮਨੁੱਖੀ ਅਧਿਕਾਰਾਂ, ਗੌਰਵ, ਗੈਰਤ, ਅਣਖ, ਨਿਮਰਤਾ, ਹਲੀਮੀ, ਸੇਵਾ, ਸਿਮਰਨ ਅਤੇ ਸਰਬੱਤ ਦੇ ਭਲੇ ਦਾ ਸੰਦੇਸ਼ ਅਤੇ ਉਪਦੇਸ਼ ਦੇਣ ਵਾਲੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕਰ ਦਿਤਾ ਗਿਆ, ਪਵਿੱਤਰ ਸਰੋਵਰ ਨੂੰ ਸ਼ਹੀਦਾਂ ਦੇ ਖ਼ੂਨ ਨਾਲ ਭਰ ਦਿੱਤਾ ਗਿਆ ਅਤੇ ਸ੍ਰੀ ਹਰਿਮੰਦਰ ਸਾਹਿਬ ਅਤੇ ਉਸ ਅੰਦਰ ਪ੍ਰਕਾਸ਼ਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੀਨੇ ਵਿਚ ਗੋਲੀਆਂ ਮਾਰ ਦਿੱਤੀਆਂ ਗਈਆਂ ਅਤੇ ਅੱਜ ਤੀਕ ਕਿਸੇ ਵੀ ਕੇਂਦਰੀ ਸਰਕਾਰ ਨੇ ਮੁਆਫੀ ਤਾਂ ਕੀ ਮੰਗਣੀ ਸੀ, ਅਫਸੋਸ ਵੀ ਪ੍ਰਗਟ ਨਹੀਂ ਕੀਤਾ। ਸਿਰਦਾਰ ਕਪੂਰ ਸਿੰਘ ਨੂੰ ਸਮੇਂ ਦੀ ਸਰਕਾਰ ਵੱਲੋਂ ਨੌਕਰੀ ਤੋਂ ਬਰਤਰਫ਼ ਕਰਨ ਦਾ ਕਾਰਨ ਉਨ੍ਹਾਂ ਦੇ ਸਿੱਖੀ ਜਜ਼ਬਾਤ ਹੀ ਸਨ। ਡਿਪਟੀ ਕਮਿਸ਼ਨਰ ਹੋਣ ਦੇ ਨਾਲ-ਨਾਲ ਉਹ ਸਿੱਖੀ ਭਾਵਨਾ ਨਾਲ ਭਰਪੂਰ ਸਨ ਅਤੇ ਸਿੱਖ ਧਰਮ ਦੀ ਮਹਾਨਤਾ ਵਿਚ ਉਨ੍ਹਾਂ ਦਾ ਅਟੁੱਟ ਵਿਸਵਾਸ ਸੀ। ਆਪਣੀ ਪੁਸਤਕ 'ਸਾਚੀ ਸਾਖੀ' ਦੀ ਭੂਮਿਕਾ ਵਿਚ ਉਨ੍ਹਾਂ ਨੇ ਨੌਕਰੀ ਤੋਂ ਹਟਾਏ ਜਾਣ ਦੀ ਕਾਰਵਾਈ ਦਾ ਵਿਸਥਾਰ ਸਹਿਤ ਭੇਤ ਖੋਲ੍ਹਿਆ ਹੈ। ਉਨ੍ਹਾਂ ਨੇ ਲਿਖਿਆ ਹੈ ਕਿ ਪੰਜਾਬ ਦੇ ਗਵਰਨਰ ਚੰਦੂ ਲਾਲ ਤ੍ਰਿਵੇਦੀ ਨੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਇਕ ਗੁਪਤ ਸਰਕੂਲਰ ਜਾਰੀ ਕੀਤਾ ਸੀ। ਇਸ ਵਿਚ ਸਿੱਖਾਂ ਨੂੰ ਇਕ ਜਰਾਇਮ-ਪੇਸ਼ਾ ਕੌਮ ਵਜੋਂ ਪੇਸ਼ ਕੀਤਾ ਗਿਆ ਸੀ ਤੇ ਇਨ੍ਹਾਂ ਉੱਤੇ ਕਰੜੀ ਨਜ਼ਰ ਅਤੇ ਸਖ਼ਤੀ ਵਰਤਣ ਦੀਆਂ ਹਦਾਇਤਾਂ ਦਿੱਤੀਆਂ ਗਈਆਂ ਸਨ। ਇਸ ਪੱਤਰ ਨਾਲ ਸਿਰਦਾਰ ਕਪੂਰ ਸਿੰਘ ਦੀਆਂ ਸਿੱਖੀ ਭਾਵਨਾਵਾਂ ਨੂੰ ਠੇਸ ਪਹੁੰਚੀ ਅਤੇ ਉਨ੍ਹਾਂ ਨੇ ਸਿੱਖੀ ਜਜ਼ਬਾਤਾਂ ਦੇ ਵਹਿਣ ਵਿਚ *ਜਬੈ ਬਾਣ ਲਾਗਯੋ॥ ਤਬੈ ਰੋਸ ਜਾਗਯੋ॥* ਤਥਾ *ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* ਅਨੁਸਾਰ ਪੰਜਾਬ ਸਰਕਾਰ ਨੂੰ ਪੱਤਰ ਲਿੱਖ ਦਿੱਤਾ ਕਿ ਸਿੱਖਾਂ ਵਰਗੀ ਕੁਰਬਾਨੀਆਂ ਕਰਨ ਵਾਲੀ ਬਹਾਦਰ ਕੌਮ ਨੂੰ ਜਰਾਇਮ ਪੇਸ਼ਾ ਕਹਿ ਕੇ ਬੇਇੱਜ਼ਤ ਕਰਨਾ ਉੱਚਿਤ ਨਹੀਂ ਹੈ, ਸਰਕਾਰ ਦੀ ਸੋਚ ਗ਼ਲਤ ਹੈ। ਉਨ੍ਹਾਂ ਦੇ ਇਸ ਪੱਤਰ ਨੂੰ ਬਗ਼ਾਵਤ ਦਾ ਸੰਕੇਤ ਸਮਝਿਆ ਗਿਆ। ਉਨ੍ਹਾਂ ਦਿਨਾਂ ਵਿਚ ਮਾਸਟਰ ਤਾਰਾ ਸਿੰਘ ਵੀ ਸਿਹਤ ਠੀਕ ਨਾ ਹੋਣ ਕਾਰਨ ਉਨ੍ਹਾਂ ਕੋਲ ਠਹਿਰੇ ਹੋਏ ਸਨ। ਇਨ੍ਹਾਂ ਗੱਲਾਂ ਨੂੰ ਲੈ ਕੇ ਕਈ ਝੂਠੇ ਇਲਜ਼ਾਮ ਉਨ੍ਹਾਂ ਉੱਤੇ ਲਾਏ ਗਏ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਦੇ ਕੰਨ ਭਰੇ ਗਏ ਕਿ ਇਹ ਦੋਵੇਂ ਸਿੱਖ ਹੋਮ ਲੈਂਡ ਦੀ ਯੋਜਨਾ ਬਣਾ ਰਹੇ ਹਨ।

ਪੰਡਿਤ ਜਵਾਹਰ ਲਾਲ ਨਹਿਰੂ ਨੇ ਪੰਜਾਬ ਸਰਕਾਰ ਨੂੰ ਸਖ਼ਤ ਕਾਰਵਾਈ ਕਰਨ ਦੇ ਆਦੇਸ਼ ਦਿੱਤੇ। ਪੰਜਾਬ ਵਿਚ ਗੋਪੀ ਚੰਦ ਭਾਰਗਵ ਦੀ ਸਰਕਾਰ ਨੇ ਉਨ੍ਹਾਂ ਨੂੰ ੧੩ ਅਪ੍ਰੈਲ, ੧੯੪੯ ਈ. ਨੂੰ ਡਿਪਟੀ ਕਮਿਸ਼ਨਰ ਦੇ ਅਹੁਦੇ ਤੋਂ ਮੁਅੱਤਲ ਕਰ ਦਿੱਤਾ। ਇਹ ਕੇਸ ੪ ਸਾਲ ਤਕ ਚੱਲਦਾ ਰਿਹਾ। ਸਰਕਾਰੀ ਪ੍ਰਭਾਵ ਅਧੀਨ ਨਿਆਂਪਾਲਿਕਾ ਤੋਂ ਵੀ ਸਿਰਦਾਰ ਕਪੂਰ ਸਿੰਘ ਨੂੰ ਇਨਸਾਫ਼ ਨਾ ਮਿਲ ਸਕਿਆ। ਇਸ ਤਰ੍ਹਾਂ ਧਾਰਮਿਕ ਕੱਟੜਵਾਦ ਅਤੇ ਫਿਰਕੂ ਸੋਚ ਅਧੀਨ ਸਿਰਦਾਰ ਕਪੂਰ ਸਿੰਘ ਨੂੰ ਨੌਕਰੀ ਤੋਂ ਬਰਤਰਫ਼ ਕਰਨ ਦੀ ਕਾਰਵਾਈ ਦਾ ਉਨ੍ਹਾਂ ਦੇ

ਮਨ 'ਤੇ ਡੂੰਘਾ ਅਸਰ ਹੋਇਆ। ਉਹ ਭਾਰਤੀ ਸਰਕਾਰ ਦੀਆਂ ਨੀਤੀਆਂ ਤੋਂ ਪੂਰੀ ਤਰ੍ਹਾਂ ਨਿਰਾਸ਼ ਹੋ ਗਏ ਸਨ। ਉਨ੍ਹਾਂ ਨੇ ਲਿਖਿਆ ਹੈ ਕਿ, "ਕਿਸੇ ਚਪੜਾਸੀ ਨੂੰ ਵੀ ਇਉਂ ਨਿਰੋਲ ਸੈਕੂਲਰ ਬੇਹਿਆਈ ਨਾਲ ਸਰਕਾਰੀ ਨੌਕਰੀ ਵਿੱਚੋਂ ਕੱਢਿਆ ਨਹੀਂ ਜਾ ਸਕਦਾ।"

ਵਿਦਿਆਰਥੀ ਜੀਵਨ ਤੋਂ ਹੀ ਸਿਰਦਾਰ ਕਪੂਰ ਸਿੰਘ ਨੂੰ ਰਾਜਨੀਤੀ ਵਿਚ ਵੀ ਦਿਲਚਸਪੀ ਪੈਦਾ ਹੋ ਗਈ ਸੀ। ੧੯੩੧ ਈ. ਵਿਚ ਜਦੋਂ ਇੰਗਲੈਂਡ ਪੜ੍ਹਾਈ ਕਰਨ ਜਾ ਰਹੇ ਸਨ, ਉਨ੍ਹਾਂ ਦੀ ਮੁਲਾਕਾਤ ਮਿਸਟਰ ਜਿਨਾਹ ਨਾਲ ਹੋ ਗਈ। ਕੈਂਬਰਿਜ ਯੂਨੀਵਰਸਿਟੀ ਵਿਚ ਪੜ੍ਹਦਿਆਂ ਮਹਾਤਮਾ ਗਾਂਧੀ ਨਾਲ ਵੀ ਉਨ੍ਹਾਂ ਨੂੰ ਬੈਠਣ ਦਾ ਮੌਕਾ ਮਿਲਿਆ। ਸਿੱਖ ਨੇਤਾਵਾਂ ਵਿੱਚੋਂ ਬਾਬਾ ਖੜਕ ਸਿੰਘ ਅਤੇ ਅਮਰ ਸਿੰਘ ਸ਼ੇਰ-ਏ-ਪੰਜਾਬ ਤੋਂ ਉਹ ਬਹੁਤ ਪ੍ਰਭਾਵਿਤ ਸਨ। ਮਾਸਟਰ ਤਾਰਾ ਸਿੰਘ ਨਾਲ ਵੀ ਉਨ੍ਹਾਂ ਦਾ ਮੇਲ-ਮਿਲਾਪ ਕਾਫ਼ੀ ਹੋ ਗਿਆ ਸੀ। ਇਸ ਲਈ ਉਹ ਨੌਕਰੀ ਤੋਂ ਵਿਹਲੇ ਹੋ ਕੇ ਸਿੱਖ ਰਾਜਨੀਤੀ ਵਿਚ ਸਰਗਰਮ ਹਿੱਸਾ ਲੈਣ ਲੱਗੇ। ਸਿਰਦਾਰ ਕਪੂਰ ਸਿੰਘ ਕਿਉਂਕਿ ਬਹੁਤ ਪੜ੍ਹੇ-ਲਿਖੇ ਸਨ ਅਤੇ ਉਨ੍ਹਾਂ ਦੀ ਮੁਕੰਮਲ ਅਤੇ ਅਹਿੱਲ ਅਸੂਲ-ਪ੍ਰਸਤੀ, ਸਚਾਈ, ਸਪਸ਼ਟਤਾ ਅਤੇ ਉੱਚ-ਕੋਟੀ ਦੀ ਬੌਧਿਕਤਾ ਕਾਰਨ ਉਨ੍ਹਾਂ ਦਾ ਸਮਕਾਲੀ ਅਕਾਲੀ ਨੇਤਾਵਾਂ ਨਾਲ ਵਿਚਾਰਧਾਰਕ ਮੱਤ-ਭੇਦ ਬਣਿਆ ਹੀ ਰਹਿੰਦਾ ਸੀ, ਕਿਉਂਕਿ ਸਿਰਦਾਰ ਕਪੂਰ ਸਿੰਘ ਵਿਸ਼ਾਲ ਗਿਆਨ, ਬੌਧਿਕਤਾ, ਸੋਚ ਅਤੇ ਸਿਆਣਪ ਅਤੇ ਉੱਚੇ-ਸੁੱਚੇ ਆਚਰਨ ਅਤੇ ਦੂਰ-ਦ੍ਰਿਸ਼ਟਤਾ ਕਾਰਨ ਸਮਕਾਲੀ ਨੇਤਾਵਾਂ ਤੋਂ ਬਹੁਤ ਅੱਗੇ ਸਨ। ਉਹ ਉਨ੍ਹਾਂ ਨੂੰ ਸਮਝ ਹੀ ਨਹੀਂ ਸਕੇ। ਚਲਾਕੀ, ਹੁਸ਼ਿਆਰੀ ਤੇ ਝੂਠੀ ਬਿਆਨਬਾਜ਼ੀ, ਮੌਕਾਪ੍ਰਸਤੀ, ਨਿੱਜਪ੍ਰਸਤੀ, ਪਰਿਵਾਰਪ੍ਰਸਤੀ, ਜੋੜ-ਤੋੜ ਕਰਨੀ ਭਾਰਤੀ ਰਾਜਨੀਤੀ ਦਾ ਜਿਵੇਂ ਬੁਨਿਆਦੀ ਅਸੂਲ ਹੀ ਲੱਗਦਾ ਹੈ। ਸਿਰਦਾਰ ਕਪੂਰ ਸਿੰਘ ਇਨ੍ਹਾਂ ਔਗੁਣਾਂ ਤੋਂ ਬਿਲਕੁਲ ਨਿਰਲੇਪ ਸੱਚੀ-ਸੁੱਚੀ ਸੋਚ ਤੇ ਸਪਸ਼ਟ ਸੁਭਾਅ ਦੇ ਵਿਅਕਤੀ ਸਨ। ਪ੍ਰਿੰਸੀਪਲ ਭਰਪੂਰ ਸਿੰਘ ਅਨੁਸਾਰ ਉਹ ਰਾਜਨੀਤਕ ਚਪਲਬਾਜ਼ੀ ਨੂੰ ਇਕ ਤਰ੍ਹਾਂ ਦਾ ਭ੍ਰਿਸ਼ਟਾਚਾਰ ਹੀ ਸਮਝਦੇ ਸਨ। ਉਹ ਸਿੱਖੀ ਦੇ ਸਿਧਾਂਤਕ ਪੱਖ 'ਤੇ ਜ਼ੋਰ ਦਿੰਦੇ ਸਨ, ਉਹ ਖਾਲਸਾ ਪੰਥ ਦੇ ਸੱਚੇ-ਸੁੱਚੇ ਸਿਪਾਹੀ ਸਨ, ਕਿਸੇ ਦੇ ਵੀ ਪਿੱਠੂ ਨਹੀਂ ਸਨ। ਫਿਰ ਵੀ ਉਹ ਸਾਲ ੧੯੬੨ ਈ. ਵਿਚ ਲੁਧਿਆਣਾ ਤੋਂ ਅਕਾਲੀ ਦਲ ਵੱਲੋਂ ਲੋਕ ਸਭਾ ਦਾ ਮੈਂਬਰ ਬਣਨ ਵਿਚ ਸਫਲ ਹੋ ਹੀ ਗਏ। 'ਲੋਕ ਸਭਾ' ਅਤੇ 'ਪੰਜਾਬ ਵਿਧਾਨ ਸਭਾ' ਦੀਆਂ ਦੋਵੇਂ ਚੋਣਾਂ ਉਨ੍ਹਾਂ ਨੇ ਨਿਰੋਲ ਸਿੱਖੀ ਸਿਧਾਂਤ ਉੱਤੇ ਪਹਿਰਾ ਦਿੰਦਿਆਂ ਲੜੀਆਂ ਜੋ ਭਾਰਤੀ ਰਾਜਨੀਤਕ ਤਾਣੇ-ਬਾਣੇ ਵਿਚ ਇਕ ਨਿਵੇਕਲਾ ਕਾਰਜ ਸੀ।

ਲੋਕ ਸਭਾ ਦਾ ਮੈਂਬਰ ਬਣ ਕੇ ਸਿਰਦਾਰ ਕਪੂਰ ਸਿੰਘ ਨੂੰ ਭਾਰਤ ਦੀ ਸਭ ਤੋਂ ਉੱਚੀ ਸੰਸਥਾ ਵਿਚ ਆਪਣੀ ਅਵਾਜ਼ ਉਠਾਉਣ ਦਾ ਪਹਿਲੀ ਵਾਰ ਮੌਕਾ ਮਿਲਿਆ। ਇਨ੍ਹਾਂ ਨੇ ਕਈ ਯਾਦਗਾਰੀ ਭਾਸ਼ਣ ਲੋਕ ਸਭਾ ਵਿਚ ਦਿੱਤੇ। ਇਨ੍ਹਾਂ ਦੀ ਸਾਫਗੋਈ ਅਤੇ ਤਿੱਖੇ ਪਰੰਤੂ ਸੁਲਝੇ ਹੋਏ ਵਿਚਾਰਾਂ ਕਰਕੇ ਕਈ ਮੈਂਬਰ ਇਨ੍ਹਾਂ ਦਾ ਵਿਰੋਧ ਵੀ ਕਰਦੇ ਸਨ। ਉਸ ਸਮੇਂ ਸ. ਹੁਕਮ ਸਿੰਘ ਲੋਕ ਸਭਾ ਦੇ ਸਪੀਕਰ ਸਨ। ਉਹ ਕੋਸ਼ਿਸ਼ ਕਰਦੇ ਸਨ ਕਿ ਸਿਰਦਾਰ ਕਪੂਰ ਸਿੰਘ ਨੂੰ ਬੋਲਣ ਦਾ ਮੌਕਾ ਘੱਟ ਦਿੱਤਾ ਜਾਵੇ। ਇਸ ਤਰ੍ਹਾਂ ਕਰਕੇ ਉਹ ਆਪਣੇ ਕਾਂਗਰਸੀ ਆਕਾਵਾਂ ਨੂੰ ਖੁਸ਼ ਕਰਦੇ ਸਨ। ਪੰਜਾਬ 'ਪੁਨਰ ਗਠਨ' ਦੇ ਬਿੱਲ 'ਤੇ ਉਨ੍ਹਾਂ ਨੇ ਜ਼ਿੱਦ ਕਰ ਕੇ ਬੋਲਣ ਦਾ ਮੌਕਾ ਹਾਸਲ ਕੀਤਾ ਅਤੇ ੬ ਸਤੰਬਰ, ੧੯੬੬ ਈ. ਨੂੰ ਇਕ ਯਾਦਗਾਰੀ ਭਾਸ਼ਣ ਦਿੱਤਾ। ਜਿਸ ਦਾ ਸਿਰਲੇਖ ਸੀ 'Betrayal of the Sikhs' (ਸਿੱਖਾਂ ਨਾਲ ਦਗ਼ਾ-ਧੋਖਾ) ਇਹ

ਭਾਸ਼ਨ ਉਨ੍ਹਾਂ ਦੀ ਰਾਜਨੀਤਕ ਸੂਝ ਅਤੇ ਦਲੇਰੀ ਦੀ ਸਾਖੀ ਭਰਦਾ ਹੈ ਅਤੇ ਇਸ ਨੂੰ ਇਸ ਮਾਮਲੇ ਵਿਚ ਇਤਿਹਾਸਿਕ ਦਸਤਾਵੇਜ਼ ਹੋਣ ਦਾ ਦਰਜਾ ਪ੍ਰਾਪਤ ਹੈ।

੧੯੬੯ ਈ. ਵਿਚ ਸਿਰਦਾਰ ਕਪੂਰ ਸਿੰਘ ਸਮਰਾਲਾ ਤੋਂ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਇਸੇ ਸਾਲ ਉਨ੍ਹਾਂ ਨੇ ਸਿੱਖ ਹੋਮ ਲੈਂਡ ਬਾਰੇ ਆਪਣਾ ਬਿਆਨ ਪ੍ਰੈੱਸ ਵਿਚ ਦੇ ਦਿੱਤਾ। ਇਸ ਬਿਆਨ ਕਰਕੇ ਲੁਕਵੇਂ ਢੰਗ ਨਾਲ ਕੇਂਦਰੀ ਕਾਂਗਰਸ ਸਰਕਾਰ ਦੇ ਅਸਰ ਅਧੀਨ ਕਾਰਜਸ਼ੀਲ ਅਕਾਲੀ ਹਾਈ ਕਮਾਂਡ ਅਤੇ ਤਤਕਾਲੀਨ ਅਕਾਲੀ ਮੁੱਖ ਮੰਤਰੀ ਸ. ਗੁਰਨਾਮ ਸਿੰਘ ਨਾਲ ਸਿਰਦਾਰ ਕਪੂਰ ਸਿੰਘ ਦਾ ਫਰਕ ਪੈ ਗਿਆ। ਉਸ ਤੋਂ ਬਾਅਦ ਇਹ ਅਕਾਲੀ ਦਲ ਤੋਂ ਬਾਹਰ ਹੋ ਗਏ।

ਰਾਜਨੀਤਕ ਖੇਤਰ ਵਿਚ ਆਪਣੀਆਂ ਸਰਗਰਮੀਆਂ ਅਤੇ ਪ੍ਰਾਪਤੀਆਂ ਤੋਂ ਇਲਾਵਾ ਸਿਰਦਾਰ ਕਪੂਰ ਸਿੰਘ ਨੇ ਸਾਹਿਤ ਦੇ ਖੇਤਰ ਵਿਚ ਵਡਮੁੱਲਾ ਯੋਗਦਾਨ ਪਾਇਆ ਹੈ। ਇਕ ਵਾਰਤਕ ਲੇਖਕ ਦੇ ਤੌਰ ਤੇ ਆਪ ਨੂੰ ਪੰਜਾਬੀ ਸਾਹਿਤਕ ਖੇਤਰ ਵਿਚ ਇਕ ਨਿਵੇਕਲਾ ਸਥਾਨ ਪ੍ਰਾਪਤ ਹੈ। ਇਨ੍ਹਾਂ ਨੇ ਜੋ ਅੱਖਰ ਵੀ ਲਿਖੇ ਹਨ, ਉਹ ਸਾਰੇ ਸਿੱਕੇ-ਬੰਦ ਹਨ, ਬੇਸ਼ਕੀਮਤੀ ਹਨ, ਇਨ੍ਹਾਂ ਦੀਆਂ ਲਿਖਤਾਂ ਗਿਆਨ ਦਾ ਭੰਡਾਰ ਹਨ। ਇਨ੍ਹਾਂ ਦੀ ਸ਼ੈਲੀ ਸਰਲ ਤੇ ਸਪਸ਼ਟ ਹੈ। ਇਸ ਵਿਚ ਭਾਵੁਕਤਾ ਜਾਂ ਸ਼ਬਦਾਂ ਦੀ ਜਾਦੂਗਰੀ ਦਾ ਅੰਸ਼ ਮਾਤਰ ਵੀ ਨਹੀਂ ਹੈ। ਕਿਸੇ ਵਿਸ਼ੇ ਨੂੰ ਵੱਧ ਤੋਂ ਵੱਧ ਸਪਸ਼ਟ ਕਰਨ ਲਈ ਇਹ ਹਮੇਸ਼ਾ ਯਤਨਸ਼ੀਲ ਰਹਿੰਦੇ ਸਨ। ਡੂੰਘੇ ਤੋਂ ਡੂੰਘੇ ਦਾਰਸ਼ਨਿਕ ਸਿਧਾਂਤਾਂ ਨੂੰ ਸੌਖੀ ਭਾਸ਼ਾ ਵਿਚ ਬਿਆਨ ਕਰ ਕੇ ਆਮ ਪਾਠਕ ਨੂੰ ਸਮਝਣ ਦੇ ਯੋਗ ਬਣਾਉਂਦੇ ਹਨ। ਪਹਿਲਾਂ-ਪਹਿਲਾਂ ਇਨ੍ਹਾਂ ਨੂੰ ਕਵਿਤਾ ਲਿਖਣ ਦਾ ਵੀ ਸ਼ੌਂਕ ਸੀ। ੧੯੩੫ ਈ. ਵਿਚ ਇਨ੍ਹਾਂ ਦਾ ਕਾਵਿ ਸੰਗ੍ਰਹਿ 'ਹਸ਼ੀਸ਼' ਪ੍ਰਕਾਸ਼ਿਤ ਹੋਇਆ। ਨੌਕਰੀ ਤੋਂ ਵੱਖ ਹੋ ਕੇ ਇਨ੍ਹਾਂ ਨੇ ਨਿਬੰਧਾਂ ਦੀਆਂ ਤਿੰਨ ਪੁਸਤਕਾਂ ਲਿਖੀਆਂ ਜੋ ੧੯੫੨ ਈ. ਵਿਚ ਹੀ ਪ੍ਰਕਾਸ਼ਿਤ ਹੋਈਆਂ। 'ਸਪਤ ਸ੍ਰਿੰਗ' ਵਿਚ ਸ਼ੰਕਰਾਚਾਰੀਆ ਆਦਿ ਸੱਤ ਮਹਾਂ-ਪੁਰਖਾਂ ਦੀਆਂ ਜੀਵਨੀਆਂ ਲਿਖੀਆਂ ਹਨ। ਇਸ ਪੁਸਤਕ ਨੂੰ ਪੰਜਾਬੀ ਨਿਬੰਧ ਸਾਹਿਤ ਵਿਚ ਸਭ ਤੋਂ ਸਰਬੋਤਮ ਮੰਨਿਆ ਜਾਂਦਾ ਹੈ। ਬਾਕੀ ਦੋ ਪੁਸਤਕਾਂ ਹਨ:- 'ਪੁੰਦਰੀਕ' ਅਤੇ 'ਬਹੁ-ਵਿਸਤਾਰ'। 'ਸਾਚੀ ਸਾਖੀ' ਉਨ੍ਹਾਂ ਦੀ ਇਕ ਬਹੁ-ਚਰਚਿਤ ਕਿਤਾਬ ਹੈ, ਜਿਸ ਵਿਚ ਉਨ੍ਹਾਂ ਨੇ ਸਿੱਖ ਰਾਜਨੀਤਕ ਅਤੇ ਸਮਾਜਿਕ ਜੀਵਨ ਬਾਰੇ ਆਪਣੇ ਅਨੁਭਵ ਪ੍ਰਗਟ ਕੀਤੇ ਹਨ। ਪੁਸਤਕ ਦਾ ਪਹਿਲਾ ਹਿੱਸਾ ਸਿੱਖ ਧਰਮ ਦੇ ਉਦਗਮ, ਇਤਿਹਾਸ ਅਤੇ ਸਿਧਾਂਤਕ ਪੱਖ ਨਾਲ ਸਬੰਧਿਤ ਹੈ। ਜਿਨ੍ਹਾਂ ਲੋਕਾਂ ਨੂੰ ਇਨ੍ਹਾਂ ਦੀਆਂ ਲਿਖਤਾਂ ਕਠਿਨ ਅਤੇ ਗੁੰਝਲਦਾਰ ਭਾਸਦੀਆਂ ਹਨ; ਅਸਲ ਵਿਚ ਉਨ੍ਹਾਂ ਦਾ ਬੌਧਿਕ ਤਲ ਹੀ ਸਿਰਦਾਰ ਕਪੂਰ ਸਿੰਘ ਨਾਲੋਂ ਬਹੁਤ ਨੀਵਾਂ ਹੈ। ਆਪਣੀਆਂ ਲਿਖਤਾਂ ਵਿਚ ਉਨ੍ਹਾਂ ਨੇ ਸਿੱਧ ਕੀਤਾ ਹੈ ਕਿ ਸਿੱਖ ਧਰਮ ਹਿੰਦੂ-ਮੁਸਲਮਾਨ ਦੋਵਾਂ ਤੋਂ ਨਿਆਰਾ ਹੈ। ਜਿਸ ਦਾ ਉੱਦੇਸ਼ ਮਾਨਵਤਾ ਨੂੰ ਇਕ ਸਰਬ-ਸਾਂਝੇ ਭਾਈਚਾਰੇ ਵਿਚ ਪਰੋਣਾ ਹੈ। ਇਸ ਵਿਚ ਦੂਜਾ ਵਿਸ਼ਾ ਦੇਸ਼ ਦੇ ਬਟਵਾਰੇ ਦਾ ਲਿਆ ਗਿਆ ਹੈ। ਬਟਵਾਰੇ ਸਮੇਂ ਪੰਜਾਬ ਦਾ ਉਜਾੜਾ ਹੋਇਆ ਜਿਨ੍ਹਾਂ ਵਿਚ ਬਹੁ-ਗਿਣਤੀ ਸਿੱਖਾਂ ਦੀ ਸੀ। ਉਨ੍ਹਾਂ ਅਕਹਿ ਅਤੇ ਅਸਹਿ ਤਸੀਹੇ ਝੱਲਣੇ ਪਏ ਅਤੇ ਬੇਤਹਾਸ਼ਾ ਜਾਨੀ ਅਤੇ ਮਾਲੀ ਨੁਕਸਾਨ ਉਠਾਉਣਾ ਪਿਆ, ਜਿਸ ਦੀ ਕਦੇ ਵੀ ਭਰਪਾਈ ਨਹੀਂ ਹੋ ਸਕੇਗੀ ਅਤੇ ਉਸ ਅਤਿ ਭਿਆਨਕ ਦੁਖਾਂਤ ਦੇ ਜ਼ਖ਼ਮ ਅੱਜ ਵੀ ਰਿਸ ਰਹੇ ਹਨ। ਅਜ਼ਾਦੀ ਦੀ ਲਹਿਰ ਵਿਚ ਕੁਰਬਾਨੀਆਂ ਦੇ ਕੇ ਸਿੱਖ ਕੋਈ ਲਾਭ ਨਹੀਂ

ਉਠਾ ਸਕੇ। ਭਾਰਤੀ ਨੇਤਾ ਇਨ੍ਹਾਂ ਨੂੰ ਝੂਠੇ ਲਾਰੇ ਲਾਉਂਦੇ ਰਹੇ। ਅਜ਼ਾਦੀ ਤੋਂ ਬਾਅਦ ਦੀ ਰਾਜਨੀਤੀ ਵਿਚ ਲੇਖਕ ਹਿੰਦੂ ਨੇਤਾਵਾਂ ਦੇ ਫਿਰਕਾਪ੍ਰਸਤ ਰਵੱਈਏ ਦਾ ਖੁੱਲ-ਏ-ਆਮ ਪਰਦਾਫ਼ਾਸ਼ ਕੀਤਾ ਹੈ। ਇਸ ਪੁਸਤਕ ਦਾ ਸੱਚ ਇੰਨਾ ਕੌੜਾ ਸੀ ਕਿ ਉਹ ਕਿਸੇ ਨੂੰ ਚੰਗਾ ਨਹੀਂ ਲੱਗਦਾ। ਸੱਚ ਅਸਲ ਵਿਚ ਹੁੰਦਾ ਹੀ ਕੌੜਾ ਹੈ। ਜੋ ਝੂਠਿਆਂ ਅਤੇ ਫ਼ਰੇਬੀਆਂ ਦੇ ਗ਼ਲੇ ਤੋਂ ਹੇਠਾਂ ਨਹੀਂ ਉਤਰਦਾ। ਇਸ ਲਈ ਇਸ ਪੁਸਤਕ 'ਤੇ ਪਾਬੰਦੀ ਲਾ ਦਿੱਤੀ ਗਈ ਸੀ। ਇਸ ਤੋਂ ਇਲਾਵਾ ਇਨ੍ਹਾਂ ਨੇ 'ਸੇਕਰਡ ਰਾਈਟਿੰਗਜ਼ ਆਫ ਸਿਖਸ', 'ਗੁਰੂ ਅਰਜਨ ਤੇ ਸੁਖਮਨੀ', 'ਬਹੁ-ਵਿਸਥਾਰ', 'ਇਕ ਸਿੱਖ ਦਾ ਬੁਧ ਨੂੰ ਪ੍ਰਣਾਮ', 'ਪਰਾਸਰ-ਪ੍ਰਸ਼ਨਾ', ਪੁਸਤਕਾਂ ਵੀ ਲਿਖੀਆਂ ਅਤੇ ਪੰਜਾਬੀ ਸਾਹਿਤ ਨੂੰ ਹੋਰ ਅਮੀਰ ਬਣਾਇਆ।

ਸਿਰਦਾਰ ਕਪੂਰ ਸਿੰਘ ਗੁਰਮਤਿ ਸਿਧਾਂਤ ਅਨੁਸਾਰ ਰਾਜਨੀਤੀ ਨੂੰ ਧਰਮ ਨਾਲ ਜੋੜਨਾ ਚਾਹੁੰਦੇ ਸਨ, ਕਿਉਂਕਿ ਧਰਮ ਤੋਂ ਬਿਨ੍ਹਾਂ ਰਾਜਨੀਤੀ ਗੁੰਡਿਆਂ ਦਾ ਤਮਾਸ਼ਾ ਬਣ ਕੇ ਜ਼ੁਲਮ ਅਤੇ ਸਿਤਮ ਦਾ ਨਾਚ ਨੱਚਣ ਲੱਗ ਜਾਂਦੀ ਹੈ। ਜਿਵੇਂ ਕਿ ਅਲ੍ਹਾਮਾ ਇਕਬਾਲ ਨੇ ਕਿਹਾ ਹੈ:

*ਜਲਾਲ ਇ ਪਾਤਸ਼ਾਹੀ ਹੋ ਕਿ ਜਮਹੂਰੀ ਤਮਾਸ਼ਾ ਹੋ।*
*ਜੁਦਾ ਹੋ ਦੀਂ ਸਿਆਸਤ ਸੇ ਤੋ ਰਹ ਜਾਤੀ ਹੈ ਚੰਗੇਜ਼ੀ।*

ਸੋ ਸਿਰਦਾਰ ਕਪੂਰ ਸਿੰਘ ਇਕ ਬਹੁਤ ਯੋਗ ਅਫ਼ਸਰ, ਚੋਟੀ ਦੇ ਵਿਦਵਾਨ ਅਤੇ ਇਕ ਦੂਰਦਰਸ਼ੀ ਰਾਜਨੀਤਕ ਆਗੂ ਸਨ। ਇਮਾਨਦਾਰੀ ਨੇਕੀ, ਕੌਮ-ਪ੍ਰਸਤੀ, ਸਾਫਗੋਈ, ਨਿਰਭੈਤਾ ਅਤੇ ਨਿਰਵੈਰਤਾ ਇਨ੍ਹਾਂ ਦੀ ਸ਼ਖ਼ਸੀਅਤ ਦੇ ਗੁਣ ਸਨ। ਦੁਬਿਧਾ, ਦੁਬੰਦ, ਭਰਮ-ਭੁਲੇਖਾ ਅਤੇ ਕਚਿਆਈ ਇਨ੍ਹਾਂ ਦੇ ਜੀਵਨ ਵਿੱਚੋਂ ਮੁਕੰਮਲ ਰੂਪ ਵਿਚ ਮਨਫ਼ੀ ਸੀ। ਇਹ ਸੱਚਮੁੱਚ ਹੀ ਇਕ ਰੋਲ ਮਾਡਲ ਸਨ, ਹਮੇਸ਼ਾ-ਹਮੇਸ਼ਾ ਲਈ ਰੋਸ਼ਨ-ਮਿਨਾਰ ਸਨ, ਅਦਰਸ਼ਕ ਇਨਸਾਨ ਦਾ ਇਕ ਵਧੀਆ ਨਮੂਨਾ ਸਨ। ਜਿਨ੍ਹਾਂ ਦੇ ਸਦਗੁਣਾਂ ਤੋਂ ਸਾਡੀ ਪ੍ਰਸ਼ਾਸਨਿਕ ਅਤੇ ਰਾਜਨੀਤਕ ਪ੍ਰਣਾਲੀ ਲਈ ਬਹੁਤ ਕੁਝ ਸਿੱਖਣਯੋਗ ਹੈ। ਇਨ੍ਹਾਂ ਕੋਲ ਇਕ ਦ੍ਰਿਸ਼ਟੀ ਸੀ। ਆਪਣੀ ਇਸ ਦ੍ਰਿਸ਼ਟੀ ਨਾਲ ਜੋ ਵੇਖਿਆ ਉਹ ਸੱਚੋ-ਸੱਚ ਆਖ ਦਿੱਤਾ ਅਤੇ ਉਹੋ ਕੁਝ ਅੱਜ ਹਿੰਦੁਸਤਾਨ ਵਿਚ ਵਾਪਰ ਰਿਹਾ ਹੈ। ਭ੍ਰਿਸ਼ਟਾਚਾਰ ਅਤੇ ਫਿਰਕਾਪ੍ਰਸਤੀ, ਨਿੱਜਪ੍ਰਸਤੀ, ਮੌਕਾ ਅਤੇ ਮਤਲਬਪ੍ਰਸਤੀ ਦੀ ਜੈ-ਜੈ ਕਾਰ ਹੋ ਰਹੀ ਹੈ। ਸਾਨੂੰ ਇੰਨੇ ਸਿਆਣੇ ਤੇ ਸੂਝਵਾਨ ਨੇਤਾਵਾਂ ਦੀ ਬਹੁਤ ਲੋੜ ਮਹਿਸੂਸ ਹੋ ਰਹੀ ਹੈ। ਸਿਰਦਾਰ ਕਪੂਰ ਸਿੰਘ ਦਾ ਦੁਖਾਂਤ ਇਹ ਸੀ ਕਿ ਇਨ੍ਹਾਂ ਦੀ ਸ਼ਖ਼ਸੀਅਤ ਵਿਚ ਪਖੰਡ ਅਤੇ ਨਾਟਕੀਅਤਾ ਦਾ ਅੰਸ਼ ਨਹੀਂ ਸੀ, ਪਰੰਤੂ ਇਹ ਅੰਸ਼ ਅਜੋਕੀ ਭਾਰਤੀ ਰਾਜਨੀਤੀ ਨਹੀਂ, ਸਗੋਂ ਦੁਨੀਆ ਦੀ ਹੀ ਰਾਜਨੀਤੀ ਦਾ ਕੇਂਦਰੀ ਧੁਰਾ ਅਤੇ ਪ੍ਰਬਲ ਹਿੱਸਾ ਬਣ ਗਏ ਹਨ। ਰਾਜਨੀਤਕ ਵਿਅਕਤੀਆਂ ਵਾਂਗ ਜੇਕਰ ਇਹ ਵੀ ਕੁਝ ਦਿਖਾਵਾ ਕੂੜ, ਕੁਸੱਤ ਅਤੇ ਲੋਕਾਂ ਨੂੰ ਪਿੱਛੇ ਲਾਉਣ ਦੇ ਢੰਗ ਵਰਤ ਲੈਂਦੇ ਅਤੇ ਮੌਕਾਪ੍ਰਸਤੀ ਅਧੀਨ ਕਲਾਬਾਜ਼ੀਆਂ ਮਾਰ ਲੈਂਦੇ ਤਾਂ ਉਨ੍ਹਾਂ ਦਾ ਨਾਂ ਵੀ ਦੇਸ਼ ਦੇ ਮਹਾਨ ਨੇਤਾਵਾਂ ਵਿਚ ਗਿਣਿਆ ਜਾਣਾ ਸੀ, ਪਰੰਤੂ ਇਹ ਵਰਤਾਰਾ ਉਨ੍ਹਾਂ ਦੀ ਸਿਧਾਂਤਕ ਸੋਚ, ਨੇਕੀ, ਅਸੂਲ-ਪ੍ਰਸਤੀ, ਪੰਥ-ਪ੍ਰਸਤੀ ਅਤੇ ਸੱਭਿਆਚਾਰ ਅਤੇ ਸਦਾਚਾਰ ਦੇ ਅਨੁਕੂਲ ਨਹੀਂ ਸੀ। ਇਸ ਲਈ ਉਹ ਅਟੱਲ, ਅਹਿਲ ਅਤੇ ਅਡੋਲ ਰਹੇ।

ਸਚਮੁੱਚ ਹੀ ਸਤਿਗੁਰਾਂ ਦਾ ਮਹਾਨ ਫੁਰਮਾਨ:-

*ਜਗਿ ਗਿਆਨੀ ਵਿਰਲਾ ਆਚਾਰੀ॥*

*ਜਗਿ ਪੰਡਿਤੁ ਵਿਰਲਾ ਵੀਚਾਰੀ॥* *(ਪੰਨਾ ੪੧੩)*

ਸਿਰਦਾਰ ਕਪੂਰ ਸਿੰਘ ਜੀ ਦੀ ਵਿਲੱਖਣ ਅਤੇ ਅਦੁੱਤੀ ਸ਼ਖ਼ਸੀਅਤ ਉੱਤੇ ਬਿਲਕੁਲ ਸਹੀ ਢੁੱਕਦਾ ਹੈ। ਸਿਰਦਾਰ ਕਪੂਰ ਸਿੰਘ ਇਤਨੇ ਨਿਪੁੰਨ ਦਿਮਾਗ਼ ਦੇ ਮਾਲਕ ਸਨ ਕਿ ਉਹ ਹਰ ਇਕ ਨੂੰ ਆਪਣੀ ਦਲੀਲ ਨਾਲ ਕਾਇਲ ਕਰਨ ਦੇ ਸਮਰੱਥ ਸਨ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਨ੍ਹਾਂ ਨੂੰ 'ਨੈਸ਼ਨਲ ਪ੍ਰੋਫੈਸਰ ਆਫ ਸਿੱਖਇਜ਼ਮ' ਦੀ ਉਪਾਧੀ ਨਾਲ ਸਨਮਾਨਿਆ ਗਿਆ ਸੀ। ਨਿਰਸੰਦੇਹ! ਇਨ੍ਹਾਂ ਵਰਗੇ ਬਹੁ-ਪੱਖੀ ਗੁਣਾਂ ਵਾਲੇ ਮਨੁੱਖ *ਹੈਨਿ ਵਿਰਲੇ ਨਾਹੀਂ ਘਣੇ* ਹੀ ਹੁੰਦੇ ਹਨ। ਸਿਰਦਾਰ ਕਪੂਰ ਸਿੰਘ ਜੀ ਉਨ੍ਹਾਂ ਵਿਰਲਿਆਂ ਵਿੱਚੋਂ ਹੀ ਸਨ, ਪਰੰਤੂ ਇਨ੍ਹਾਂ ਦੇ ਸਦਗੁਣਾਂ ਦਾ ਸਹੀ ਗਾਹਕ ਸ਼ਾਇਦ ਤਤਕਾਲ ਸਮੇਂ ਮਿਲ ਨਹੀਂ ਪਾਇਆ। ੧੮੭੩ ਈ. ਵਿਚ 'ਸਿੰਘ ਸਭਾ ਲਹਿਰ' ਨੂੰ ਅਰੰਭ ਅਤੇ ਪ੍ਰਚੰਡ ਕਰਨ ਵਾਲੇ ਪੰਥ ਦੇ ਮਹਾਨ ਵਿਦਵਾਨਾਂ ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਤੋਂ ਬਾਅਦ ਸਿਰਦਾਰ ਕਪੂਰ ਸਿੰਘ ਅਦੁੱਤੀ ਸਿੱਖ ਵਿਦਵਾਨ ਅਤੇ ਸੱਚੇ ਪੰਥ-ਦਰਦੀ ਸਨ। ਅਜੋਕੇ ਸਮੇਂ ਅਸੀਂ ਉਨ੍ਹਾਂ ਨੂੰ ਭੁਲਾਉਣ ਵਿਚ ਹੀ ਆਪਣੀ ਬੇਹਤਰੀ ਸਮਝ ਰਹੇ ਹਾਂ, ਕਿਉਂਕਿ ਉਨ੍ਹਾਂ ਦੀ ਲਾਸਾਨੀ ਸ਼ਖ਼ਸੀਅਤ ਸਾਹਮਣੇ ਅਸੀਂ ਆਪਣੇ ਆਪ ਨੂੰ ਬੌਣੇ ਮਹਿਸੂਸ ਕਰਦੇ ਹਾਂ ਸਤਿਗੁਰਾਂ ਦਾ ਫੁਰਮਾਨ ਹੈ:

*ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥*
*ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ॥*

*(ਪੰਨਾ ੧੦੮੬)*

*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥* *(ਪੰਨਾ ੨੧੯)*

ਤਥਾ

*ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥* *(ਪੰਨਾ ੪੭੪)*

ਦੇ ਮਹਾਂਵਾਕ ਅਨੁਸਾਰ ਇਹ ਮਹਾਨ ਵਿਦਵਾਨ, ਗੁਰੂ ਪਾਤਸ਼ਾਹ ਦਾ ਅਨਿੰਨ ਸਿੱਖ, ਇਕ ਵਿਲੱਖਣ ਸ਼ਖਸੀਅਤ, ਸਿਦਕ, ਸਿਰੜ ਅਤੇ ਇਰਾਦੇ ਦਾ ਪੱਕਾ ਅਤੇ ਗਿਆਨ-ਖੜਗ ਦਾ ਧਾਰਨੀ ਸਿਰਦਾਰ ਕਪੂਰ ਸਿੰਘ ਆਪਣੀ ਸੰਸਾਰਕ ਯਾਤਰਾ ਸਫਲਤਾ-ਪੂਰਵਕ ਸੰਪਨ ਕਰ ਕੇ ੧੩ ਅਗਸਤ ੧੯੮੬ ਈ. ਨੂੰ *ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥* ਦੇ ਮਹਾਂਵਾਕ ਅਨੁਸਾਰ ਸਦਾ ਲਈ ਅਲੋਪ ਹੋ ਗਏ।

ਸਿੱਖਾਂ ਨੂੰ ਨਿੱਤ ਨਵੀਆਂ ਕੌਮੀ ਅਤੇ ਕੌਮਾਂਤਰੀ ਪੱਧਰ ਦੀਆਂ ਦੁਸ਼ਵਾਰੀਆਂ ਪੇਸ਼ ਆ ਰਹੀਆਂ ਹਨ ਅਤੇ ਸਾਡੀ ਪੰਥਕ ਕੌਮੀ ਹਸਤੀ ਦੀ ਹੋਂਦ-ਹਸਤੀ ਹੀ ਡਗਮਗਾ ਰਹੀ ਹੈ। ਅਜਿਹੇ ਸਮੇਂ ਸਿਰਦਾਰ ਕਪੂਰ ਸਿੰਘ ਜੀ ਦੀ ਅਜ਼ੀਮ ਸ਼ਖ਼ਸੀਅਤ ਉਘੜ ਕੇ ਸਾਹਮਣੇ ਆ ਰਹੀ ਹੈ ਅਤੇ ਆਉਣ ਵਾਲੇ ਸਮੇਂ ਵਿਚ ਇਨ੍ਹਾਂ ਨੂੰ 'ਕੌਮੀ ਮਾਣ' ਦੇ ਰੂਪ ਵਿਚ ਵੇਖਿਆ ਜਾਵੇਗਾ ਅਤੇ ਇਹੀ ਕੌਮੀ ਚਾਨਣ-ਮੁਨਾਰਾ ਹੋ ਨਿਬੜਨਗੇ।



# ਭਾਈ ਸਾਹਿਬ ਭਾਈ ਵੀਰ ਸਿੰਘ ਜੀ: ਇਕ ਅਨੁਭਵੀ ਸ਼ਖ਼ਸੀਅਤ

*-ਬੀਬੀ ਸਿਮਰਨਜੀਤ ਕੌਰ**

ਅਨੁਭਵੀ ਵਿਅਕਤੀ ਦੇ ਭਾਵਾਂ ਦੀ ਪੇਸ਼ਕਾਰੀ ਅਮੀਰ ਹੁੰਦੀ ਹੈ, ਉਸ ਨੂੰ ਜ਼ੱਰੇ-ਜ਼ੱਰੇ ਵਿਚ ਅਕਾਲ ਪੁਰਖ ਦੀ ਹੋਂਦ ਨਜ਼ਰ ਆਉਂਦੀ ਹੈ। ਉਹ ਬਾਹਰੋਂ ਖੇੜੇ ਦਾ ਵਿਸਮਾਦ ਅਤੇ ਅੰਦਰੋਂ ਅਨਹਦ ਨਾਦ ਨੂੰ ਮਾਣਦਾ ਹੈ। ਆਪਣੇ ਅਕਾਲ ਪੁਰਖ ਦੇ ਗੁਣ-ਗਾਇਨ, ਕੀਰਤਨ ਤੇ ਅਰਦਾਸ ਵਿਚ ਲਿਵਲੀਨ ਰਹਿੰਦਾ ਹੈ; ਜੋ ਪਿਆਰੇ ਇਸ਼ਟ ਦੀ ਨੇੜਤਾ ਤੇ ਮਿਲਾਪ ਦੇ ਵਸੀਲੇ ਹਨ। ਇਸੇ ਤਰ੍ਹਾਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਹਸਤੀ ਮਾਤ-ਭਾਸ਼ਾ, ਸਾਹਿਤ, ਸਮਾਜ ਤੇ ਦੇਸ਼ ਲਈ ਫ਼ਖ਼ਰਯੋਗ ਹਸਤੀ ਸੀ। ਉਨ੍ਹਾਂ ਦਾ ਪਾਲਣ-ਪੋਸ਼ਣ ਸਿੱਖੀ ਰੰਗ ਵਿਚ ਰੰਗੇ ਪਰਵਾਰ 'ਚ ਹੋਇਆ। ਜਿੱਥੇ ਉਨ੍ਹਾਂ ਸਮਝਿਆ ਕਿ ਸਿੱਖ ਧਰਮ, ਸਿੱਖ ਇਤਿਹਾਸ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੋਵਾਂ ਨੂੰ ਨਾਲ ਲੈ ਕੇ ਚੱਲਦਾ ਹੈ ਅਤੇ ਇਸੇ ਤਹਿਤ ਉਨ੍ਹਾਂ ਦਾ ਸੰਦੇਸ਼ ਚੇਤੰਨਤਾ ਭਰਪੂਰ ਹੈ । ਉਨ੍ਹਾਂ ਨੇ ਜੋ ਵੀ ਲਿਖਿਆ ਉਹ ਜਗਤ ਲਈ ਸੁਨੇਹਾ ਸੀ; ਜਿਸ ਰਾਹੀਂ ਉਨ੍ਹਾਂ ਜਗਤ ਨੂੰ ਉੱਚਾ ਉਠਾਉਣ ਦਾ ਉੱਦਮ ਕੀਤਾ। ਉਨ੍ਹਾਂ ਨੇ ਆਪਣਾ ਕਾਰਜ ਦਿਲ ਖੋਲ੍ਹ ਕੇ ਅਤੇ ਅਣਥਕ ਹੋ ਕੇ ਕੀਤਾ ਹੈ। ਜਿਵੇਂ ਕੁਦਰਤ ਵਿੱਚੋਂ ਕਾਦਰ ਦੀ ਤੇ ਉਸ ਦੇ ਗੁਣਾਂ ਦੀ ਝਲਕ ਪੈਂਦੀ ਹੈ ਉਸੇ ਤਰ੍ਹਾਂ ਕਲਾਕਾਰ ਦੇ ਹੁਨਰ (ਲਿਖਤ) ਤੋਂ ਉਸ ਦੇ ਆਦਰਸ਼ ਜਾਂ ਸ਼ਖ਼ਸੀਅਤ ਦੀ ਝਲਕ ਮਿਲ ਜਾਂਦੀ ਹੈ। ਕਿਸੇ ਵੀ ਰਚਨਾ/ਲਿਖਤ ਵਿੱਚੋਂ ਉਸ ਦੇ ਰਚੈਤਾ ਦਾ ਸੁਭਾਉ ਪ੍ਰਤੀਬਿੰਬਤ ਹੁੰਦਾ ਹੈ। ਭਾਈ ਵੀਰ ਸਿੰਘ ਜੀ ਦੇ ਅਨੁਭਵੀ ਜੀਵਨ ਦੀ ਝਲਕ ਵੀ ਸਾਨੂੰ ਉਨ੍ਹਾਂ ਦੀਆਂ ਰਚਨਾਵਾਂ ਵਿੱਚੋਂ ਸਹਿਜੇ ਹੀ ਨਜ਼ਰ ਆਉਂਦੀ ਹੈ।

ਭਾਈ ਸਾਹਿਬ ਦੀ ਸ਼ਖ਼ਸੀਅਤ ਅਰੰਭ ਤੋਂ ਹੀ ਆਦਰਸ਼ਮਈ ਅਤੇ ਸੱਚ ਦੀ ਸੇਧ 'ਤੇ ਸੋਧੀ ਹੋਈ ਸੀ। ਉਨ੍ਹਾਂ ਦੇ ਸੱਚੇ-ਸੁੱਚੇ ਆਚਰਨ ਤੋਂ ਮਿਸ਼ਨ ਸਕੂਲ ਦੇ ਪ੍ਰਿੰਸੀਪਲ ਰੈਵਰੈਂਡਜ਼ ਨਾਰਮਨ ਤੇ ਮਕੈਨਜ਼ੀ ਜਿਹੇ ਈਸਾਈ ਮਤ ਦੇ ਮੰਨੇ-ਪ੍ਰਮੰਨੇ ਪਾਦਰੀ ਵੀ ਪ੍ਰਭਾਵਿਤ ਹੋਏ, "ਭਾਈ ਵੀਰ ਸਿੰਘ ਰੂਹਾਨੀ ਧਰਮ ਕੇ ਏਕ ਖ਼ਾਸ ਖ਼ਜ਼ਾਨੇ ਕਾ ਮਾਲਕ ਹੈ, ਇਸ ਕੇ ਪਾਸ ਜੋ ਸ਼ਾਂਤੀ ਔਰ joy ਹੈ, ਕਾਸ਼ ਵੋਹ ਹਮਾਰੇ ਪਾਸ ਬੀ ਹੋਤਾ, ਯਹੀ ਖ਼ਾਹਸ਼ ਹਮ ਕੋ ਇਸ ਕੀ ਤਰਫ਼ ਖੈਂਚਤੀ ਰਹੀ ਹੈ। ਹਮ ਭੀ ਅਪਨੇ ਕ੍ਰਾਈਸਟ ਕੋ ਪਿਆਰ ਕਰਤੇ ਹੈਂ, ਉਸ ਕੀ ਪੂਜਾ ਕਰਤੇ ਹੈਂ ਔਰ ਯਿਹ ਬੀ ਅਪਨੇ ਗੁਰੂ ਕੋ ਪਿਆਰ ਕਰਤਾ ਹੈ, ਮਗਰ ਇਸ ਕਾ ਅਪਨੇ ਗੁਰੂ ਕੇ ਸਾਥ ਪਿਆਰ ਹਮਾਰੇ ਪਿਆਰ ਸੇ sublime ਹੈ।" ਭਾਈ ਸਾਹਿਬ ਦੀ ਰੁਚੀ ਅਧਿਆਤਮਿਕ ਅਤੇ ਸੁਧਾਰਕ ਹੋਣ ਨਾਤੇ ਉਨ੍ਹਾਂ ਨੇ ਮਨੁੱਖ ਨੂੰ ਵਹਿਮ ਜਾਂ ਪਖੰਡ ਵਿੱਚੋਂ ਕੱਢ ਕੇ ਸੱਚੇ ਮਾਰਗ ਵੱਲ ਦ੍ਰਿੜ੍ਹ ਕਰਨ ਖਾਤਰ ਆਪਣਾ ਤਾਣ ਲਾਇਆ। ਇਹ ਸੇਵਾ ਉਨ੍ਹਾਂ ਨੇ ਨਿਰੰਤਰ ਕੀਤੀ ਅਤੇ ਇਲਾਹੀ ਅਸੀਮ ਇਲਮ ਬਖ਼ਸ਼ਿਆ। ਭਾਈ ਸਾਹਿਬ ਦਾ ਮੰਨਣਾ ਸੀ

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੮੫੬੯੮-੩੧੬੬੬*

ਕਿ ਕਲਾਕਾਰ ਨੂੰ ਰਚਨਾ ਕਰਨ ਵੇਲੇ ਜੋ ਅੰਦਰੂਨੀ ਰਸ ਪ੍ਰਾਪਤ ਹੁੰਦਾ ਹੈ, ਉਸੇ ਲਈ ਹੀ ਲਿਖਣਾ ਚਾਹੀਦਾ ਹੈ, ਨਿਰੀ ਪਾਠਕਾਂ ਦੀ ਵਾਹ-ਵਾਹ ਲਈ ਨਹੀਂ। ਭਾਈ ਸਾਹਿਬ ਪ੍ਰਸੰਸਾ ਅਤੇ ਦਿਖਾਵੇ ਤੋਂ ਸਦਾ ਦੂਰ ਹੀ ਰਹਿੰਦੇ ਅਤੇ ਉਨ੍ਹਾਂ ਜੋ ਵੀ ਕਾਰਜ ਕੀਤੇ ਉਹ ਲੁਪਤ ਰਹਿੰਦਿਆਂ 'ਛੁਪੇ ਰਹਿਣ ਦੀ ਚਾਹ' ਅਨੁਸਾਰ ਕੀਤੇ। ਉਨ੍ਹਾਂ ਦਾ ਮੰਤਵ ਇਹੋ ਸੀ ਕਿ ਪ੍ਰਸਿੱਧੀ ਘੱਟ ਹੋਵੇ ਤਾਂ ਜੋ ਪੰਥਕ ਤੇ ਸਾਹਿਤਕ ਸੇਵਾ ਦੇ ਸਮੇਂ ਵਿਚ ਕੋਈ ਰੁਕਾਵਟ ਨਾ ਆਵੇ। 'ਸ਼ਬਦ ਗੁਰੂ' ਨੂੰ ਉਹ ਜਾਗਤ ਜੋਤ ਅਤੇ ਦਸਾਂ ਪਾਤਸ਼ਾਹੀਆਂ ਦਾ ਸਰੂਪ ਮੰਨਦੇ। ਭਾਈ ਵੀਰ ਸਿੰਘ ਦੀ ਗੁਰੂ ਸੰਗ ਲਿਵ, ਲਗਨ ਅਤੇ ਪ੍ਰੀਤ ਵਿਆਖਿਆਕਾਰੀ ਦੇ ਰੂਪ ਵਿਚ ਦ੍ਰਿਸ਼ਟਮਾਨ ਹੋਈ ਹੈ। ਉਨ੍ਹਾਂ ਆਪਣੇ ਗੁਰੂ ਦਾ ਬਖ਼ਸ਼ਿਆ 'ਜੀਅ ਦਾਨ' ਲੇਖਣੀ ਵਿਚ ਟਿਕਾਇਆ।

ਉਨ੍ਹਾਂ ਦੇ ਜੀਵਨ ਵਿੱਚੋਂ ਇਹ ਗਿਆਤ ਹੁੰਦਾ ਹੈ ਕਿ ਭਾਈ ਸਾਹਿਬ ਨੇ ਇਕਾਗਰ ਹੋ ਆਪਣਾ ਧਿਆਨ ਸਿੱਖੀ ਦੇ ਪ੍ਰਚਾਰ, ਪ੍ਰਸਾਰ 'ਤੇ ਕੇਂਦਰਿਤ ਰੱਖਿਆ ਹੈ। ਉਨ੍ਹਾਂ ਦੀ ਵਿਲੱਖਣ ਅਤੇ ਰੂਹਾਨੀ ਲੇਖਣੀ ਬਾਬਤ ਭਾਈ ਕਾਨ੍ਹ ਸਿੰਘ ਨਾਭਾ ਦਾ ਕਹਿਣਾ ਹੈ ਕਿ, "ਮੈਂ ਤਾਂ ਬਹੁਤ ਸਾਰੇ ਲੇਖਕਾਂ ਦੀਆਂ ਪੁਸਤਕਾਂ ਪੜ੍ਹ-ਪੜ੍ਹ ਕੇ ਇੱਧਰੋਂ-ਉੱਧਰੋਂ ਨੋਟ ਇਕੱਠੇ ਕਰ ਕੇ ਪੁਸਤਕ ਲਿਖਦਾ ਹਾਂ, ਪਰ ਭਾਈ ਵੀਰ ਸਿੰਘ ਜੀ ਐਸਾ ਨਹੀਂ ਕਰਦੇ, ਉਨ੍ਹਾਂ ਨੂੰ ਪੁਸਤਕਾਂ ਦੇ ਅਧਿਐਨ ਤੋਂ ਵੱਖਰੇ ਆਤਮਕ ਗਿਆਨ ਧੁਰ ਦਰਗਾਹੋਂ (ਸਤਿਗੁਰਾਂ ਦੇ ਦਰੋਂ) ਪ੍ਰਾਪਤ ਹੋਏ ਹਨ। ਇਸ ਕਰਕੇ ਉਨ੍ਹਾਂ ਦੀ ਰਚਨਾ ਅਨੁਭਵੀ ਰਚਨਾ ਹੈ ਤੇ ਆਤਮਕ ਰਸ ਨਾਲ ਭਰਪੂਰ ਹੈ। ਅਣਦਿਸਦੇ ਮੰਡਲਾਂ ਦੀਆਂ ਗੁੱਝੀਆਂ ਰਮਜ਼ਾਂ ਨੂੰ ਲੇਖਣੀ ਰਾਹੀਂ ਬਿਆਨਣ ਦਾ ਮਾਣ ਉਸੇ ਨੂੰ ਹਾਸਿਲ ਹੋ ਸਕਦਾ ਹੈ ਜਿਸ ਨੇ ਉਸ ਅਵਸਥਾ ਨੂੰ ਮਾਣਿਆ ਹੋਵੇ।" ਇਹ ਰਹੱਸਮਈ ਅਨੁਭਵ ਮਨੁੱਖੀ ਹਿਰਦੇ ਦੀਆਂ ਅਤਿ ਡੂੰਘਾਣਾਂ ਵਿਚ ਵਾਪਰਨ ਵਾਲਾ ਅਨੁਭਵ ਹੈ ਜੋ ਕਿ ਆਤਮਿਕ ਜੀਵਨ ਦਾ ਆਧਾਰ ਅਤੇ ਸਾਰ ਹੈ। ਜਦੋਂ ਪ੍ਰੇਮੀ, ਭਗਤ, ਸ਼ਰਧਾਲੂ, ਪਿਆਰਾ ਇਸ ਅਨੁਭਵ ਵਿਚ ਵਿਚਰਦਾ ਹੈ, ਉਸ ਨੂੰ ਸੰਪੂਰਨ ਆਪਾ ਅਤੇ ਆਲਾ-ਦੁਆਲਾ ਉਸੇ ਦਾ ਰੂਪ ਅਰਥਾਤ ਉਸੇ ਜਿਹਾ ਦਿਖਾਈ ਦਿੰਦਾ ਹੈ। ਗੁਰਮੁਖ ਸ਼ਖ਼ਸੀਅਤ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਜੀਵਨ 'ਤੇ ਝਾਤ ਮਾਰਦਿਆਂ ਅਸੀਂ ਇਹ ਅੰਦਾਜ਼ਾ ਲਗਾ ਸਕਦੇ ਹਾਂ ਕਿ ਉਨ੍ਹਾਂ ਦੀ ਸ਼ਖ਼ਸੀਅਤ ਅਧਿਆਤਮ ਭਰਪੂਰ ਅਤੇ ਗੁਰੂ ਰੰਗ ਵਿਚ ਰੱਤੀ ਸੀ। ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਅਜਿਹੀਆਂ ਅਨੇਕਾਂ ਘਟਨਾਵਾਂ ਹਨ ਜਿਸ ਤੋਂ ਸਾਨੂੰ ਉਨ੍ਹਾਂ ਦੇ ਇਕ ਸੰਤ ਪੁਰਖ ਹੋਣ ਦਾ ਝਲਕਾਰਾ ਵੀ ਪੈਂਦਾ ਹੈ। ਉਨ੍ਹਾਂ ਦੁਆਰਾ ਬੋਲੇ ਵਾਕ ਵੀ ਆਮ ਨਾ ਹੋ ਕੇ ਉਨ੍ਹਾਂ ਵਿੱਚੋਂ ਇਲਾਹੀ ਝਲਕ ਪੈਂਦੀ ਸੀ। ਇਸੇ ਗੱਲ ਨੂੰ ਸਵੀਕਾਰਦਿਆਂ ਸੰਤ ਅਤਰ ਸਿੰਘ (ਮਸਤੂਆਣਾ) ਵੀ ਉਨ੍ਹਾਂ ਬਾਰੇ ਕਹਿੰਦੇ ਹਨ ਕਿ, "ਮੈਂ ਸਮਝਿਆ ਹੈ ਸਤਿਗੁਰੂ ਆਪ, ਆਪਦੇ ਘਟ ਵਿਚ ਬੈਠ ਕੇ ਬੋਲ ਰਿਹਾ ਹੈ, ਇਹ ਵਾਕ ਆਪ ਦੇ ਨਹੀਂ ਪਰ ਏਹ ਆਗਯਾ ਹੈ ਮੇਰੇ ਸਤਿਗੁਰੂ ਦੀ ਜਿਸ ਨੇ ਆਪ ਦੀ ਜ਼ਬਾਨ ਰਾਹੀਂ ਏਹ ਲਫਜ਼ ਕਹਿਵਾਏ ਹਨ।" ਅਨੁਭਵੀ ਵਿਅਕਤੀ ਆਪਣੇ ਅਨੁਭਵ ਰਾਹੀਂ ਕਈ ਵਾਰ ਭਵਿੱਖਬਾਣੀ ਵੀ ਕਰ ਜਾਂਦਾ ਹੈ ਜਾਂ ਸਮਾਧੀ ਵਿਚ ਲੀਨ ਹੋ ਜਾਂਦਾ ਹੈ। ਭਾਈ ਸਹਿਬ ਦੂਜਿਆਂ ਨੂੰ ਨਾਮ ਅਤੇ ਬਾਣੀ ਨਾਲ ਜੁੜਨ ਲਈ ਸਿੱਖੀ ਮਾਰਗ ਦੇ ਪਾਂਧੀ ਹੋਣ ਲਈ ਚੇਤੰਨ ਕਰਦੇ ਸਨ ਅਤੇ ਰਚਨਾਵਾਂ ਵਿੱਚੋਂ ਵੀ ਉਨ੍ਹਾਂ ਦੇ ਉੱਚ ਜੀਵਨ ਦਾ ਅਕਸ ਅਤੇ ਮੰਤਵ

ਝਲਕਦਾ ਹੈ। ਇਹੋ ਜਿਹੀਆਂ ਗੱਲਾਂ ਭਾਈ ਸਾਹਿਬ ਆਪਣੇ ਜੀਵਨ ਵਿਚ ਸਮਝਾਉਂਦੇ ਰਹੇ ਹਨ, "ਦੁਨੀਆਂ ਦੇ ਕੰਡੇ ਤੁਸੀਂ ਖ਼ਤਮ ਨਹੀਂ ਕਰ ਸਕਦੇ। ਕੰਡੇ ਪਿੱਛੇ ਵੀ ਸਨ, ਹੁਣ ਵੀ ਹਨ ਅਤੇ ਅੱਗੋਂ ਵੀ ਹੋਣਗੇ। ਜੇ ਤੁਸੀਂ ਦਿਲ ਨੂੰ ਨਾਮ ਦੇ ਨਾਲ ਢੱਕ ਲਵੋ, ਤਦ ਕੰਡਾ ਅੰਦਰ ਚੋਭ ਨਹੀਂ ਦੇਵੇਗਾ। ਇਹ ਢੰਗ ਹੈ ਦੁਨੀਆਂ ਦੇ ਕੰਡਿਆਂ ਤੋਂ ਬਚਣ ਦਾ।"

ਭਾਈ ਸਾਹਿਬ ਜੀ ਦੀ ਸ਼ਖ਼ਸੀਅਤ ਵਿਚ ਨਿਰਮਾਣਤਾ ਦਾ ਗੁਣ ਵਿਦਮਾਨ ਸੀ ਜਦੋਂ ਕੋਈ ਉਨ੍ਹਾਂ ਨੂੰ ਮੱਥਾ ਟੇਕਣ ਲੱਗਦਾ ਤਾਂ ਉਹ ਆਖਦੇ, "ਖਾਲਸਾ ਫ਼ਤਿਹ ਗਜਾਇਆ ਕਰੋ।" ਉਹ ਮਾਣ-ਸਨਮਾਨ ਦੇ ਮੁਹਤਾਬ ਨਾ ਹੋ ਕੇ ਸਰੀਰ ਨੂੰ ਮਾਂਗਵੀ ਗੱਡੀ ਮੰਨਦੇ ਹੋਏ ਇਸ ਨੂੰ ਵਾਹੁਣ 'ਤੇ ਟੇਕ ਰੱਖਦੇ ਸਨ। ਉਨ੍ਹਾਂ ਆਪਣੇ ਨੁਕਤਾਚੀਨਾਂ ਜਾਂ ਦੋਖੀਆਂ ਦੇ ਖ਼ਿਲਾਫ਼ ਵੀ ਕਦੇ ਕੁਝ ਨਹੀਂ ਆਖਿਆ, ਸਗੋਂ ਸੱਚ 'ਤੇ ਟੁਰਨ ਵਾਲਾ ਆਪਣਾ ਸਫ਼ਰ ਜਾਰੀ ਰੱਖਿਆ ਅਤੇ ਆਪਣੇ ਨਿਸ਼ਾਨੇ ਵੱਲ ਦ੍ਰਿੜ੍ਹ ਰਹੇ ਅਤੇ ਸਦਾ ਕਰਨੀ ਨੂੰ ਹੀ ਤਰਜੀਹ ਦਿੱਤੀ।

ਇਸ ਵਿਚ ਕੋਈ ਅਤਿਕਥਨੀ ਨਹੀਂ ਕਿ ਭਾਈ ਵੀਰ ਸਿੰਘ ਨੇ ਜੋ ਕਾਰਜ ਕੀਤੇ, ਬਚਨ ਕੀਤੇ, ਜੋ ਸੋਚਿਆ ਉਹੋ ਸੱਚ ਹੋ ਨਿਬੜਿਆ। ਭਾਈ ਸਾਹਿਬ ਦੀ ਪਾਰਸ-ਛੋਹ, ਉਨ੍ਹਾਂ ਦੀ ਸੰਗਤ ਅਤੇ ਲੇਖਣੀ ਨੇ ਅਨੇਕਾਂ ਹੀ ਜ਼ਿੰਦਗੀਆਂ ਵਿਚ ਬਦਲਾਅ ਲਿਆਂਦੇ ਅਤੇ ਅੱਜ ਵੀ ਉਨ੍ਹਾਂ ਦੇ ਪਾਠਕ ਪ੍ਰਭਾਵਿਤ ਹੋਏ ਬਿਨਾ ਜਾਂ ਬਦਲਾਅ ਤੋਂ ਮੁਨਕਰ ਨਹੀਂ ਹੋ ਸਕਦੇ। ਉਨ੍ਹਾਂ ਨੇ ਅਨੇਕਾਂ ਪਾਠਕਾਂ ਅਤੇ ਸਨੇਹੀਆਂ ਨੂੰ ਗੁਰੂ ਅਤੇ ਗੁਰਬਾਣੀ ਦੇ ਆਸ਼ੇ ਵੱਲ ਟੋਰਿਆ ਅਤੇ ਉਨ੍ਹਾਂ ਦੀਆਂ ਲਿਖਤਾਂ ਅੱਜ ਵੀ ਨਿਰੰਤਰ ਟੋਰ ਰਹੀਆਂ ਹਨ।

ਭਾਈ ਸਾਹਿਬ ਦੇ ਜੀਵਨ ਦੀ ਇਕ ਹੀ ਤਾਕਤ ਸੀ, ਉਹ ਸੀ— 'ਦਰਸ਼ਨ ਤਾਂਘ', ਜਦ ਮਨ ਦੀ ਤਾਕਤ ਇਕ ਪਾਸੇ ਵੱਲ ਲੱਗ ਜਾਵੇ, ਮਨ ਨੂੰ ਚਲਾਉਣ ਦਾ ਵਲਵਲਾ ਵੀ ਇਕ ਹੋਵੇ ਤਾਂ ਮਨ ਇਕਾਗਰ ਹੋ ਜਾਂਦਾ ਹੈ ਅਤੇ ਓਹੋ ਮਨ ਬਲਵਾਨ ਹੁੰਦਾ ਹੈ। ਰੁਹਾਨੀ ਅਨੁਭਵ ਵੀ ਸਾਧਕ ਦੁਆਰਾ ਉਸ ਅਸੀਮ ਪਰਮਾਤਮਾ ਨਾਲ ਸੰਬੰਧ ਸਥਾਪਿਤ ਕਰਨ ਦੀ ਤਾਂਘ ਤੋਂ ਹੀ ਉਤਪੰਨ ਹੁੰਦਾ ਹੈ। ਜਦੋਂ ਇਸ ਅਨੁਭਵ ਨੂੰ ਵਰਣਨ ਕੀਤਾ ਜਾਂਦਾ ਹੈ ਤਦ ਹੀ ਰਹੱਸਮਈ ਕਵਿਤਾ ਉਪਜਦੀ ਹੈ। ਭਾਈ ਸਾਹਿਬ ਦੇ ਵਿਚਾਰ ਨਿੱਜੀ ਅਨੁਭਵ ਵਿੱਚੋਂ ਹੀ ਆਏ, ਉਨ੍ਹਾਂ ਦੂਜਿਆਂ ਨੂੰ ਵੀ ਉਸ ਅਨੰਦ ਜਾਂ ਖੇੜੇ ਤੋਂ ਜਾਣੂ ਕਰਾਉਣ ਦੀ ਕੋਸ਼ਿਸ਼ ਕੀਤੀ। ਭਾਈ ਵੀਰ ਸਿੰਘ ਜੀ 'ਨਿਰੋਲ ਖੇੜੇ' ਦੀ ਗੱਲ ਕਰਦੇ ਹਨ, ਜਿਸ ਨੂੰ ਇਹ ਖੇੜਾ ਪ੍ਰਾਪਤ ਹੋ ਜਾਵੇ, ਉਹ ਦੁਖ-ਸੁਖ ਤੋਂ ਉੱਚਾ ਉਠ 'ਅਣਡਿੱਠ ਪ੍ਰਭੂ ਪ੍ਰੀਤਮ' ਦੇ ਵਸਲ ਨੂੰ ਮਾਣਦਾ ਹੈ:

*ਮੈਂ ਟਹਿਲਣ, ਗੁਰ ਤਾਰਕ ਮੇਰਾ, ਚਰਨ ਸ਼ਰਨ ਵਿਚ ਵਾਸਾ ਮੇਰਾ,*
*ਪਾਟਿਆ ਪਰਦਾ ਟੋਕ ਦਾ, ਹੁਣ ਕੀ ਮਿਹਣਾ ਲੋਕ ਦਾ*

ਭਗਤ ਪ੍ਰਭੂ-ਪ੍ਰੀਤਮ ਨੂੰ ਪ੍ਰਾਪਤ ਕਰ ਅਨੰਦ-ਵਿਭੋਰ ਹੋ ਦੁਨੀਆ ਤੋ ਬੇਪਰਵਾਹ ਹੋ ਜਾਂਦਾ ਹੈ। ਛੋਹ ਦੇ ਮਿਲਾਪ ਦਾ ਇਹ ਪਲ ਜੋ ਮਾਣਿਆ ਹੀ ਜਾ ਸਕਦੈ; ਭਾਈ ਸਾਹਿਬ ਇਸ ਨੂੰ ਬਿਆਨਣ ਲਈ ਸਫ਼ਲ ਵੀ ਹੋਏ ਹਨ। ਭਾਈ ਸਾਹਿਬ ਦਾ ਇਹ ਅਨੁਭਵ ਬੁੱਧੀ ਨੂੰ ਪ੍ਰਭਾਵਿਤ ਹੀ ਨਹੀਂ ਕਰਦਾ, ਸਗੋਂ ਇਸ ਅਨੁਭਵ ਵਿਚ ਬੁੱਧੀ ਜਾਗਦੀ ਹੈ। ਇਸ ਅਨੁਭਵ ਤੋਂ ਬੁੱਧੀ ਅਤੇ ਦੇਹ ਸਿੱਧੇ ਰੂਪ ਵਿਚ ਪ੍ਰਭਾਵਿਤ ਨਹੀਂ ਹੁੰਦੀ, ਬਲਕਿ ਇਹ ਬਖ਼ਸ਼ਿਸ਼ ਦੇ ਦਰ 'ਤੇ ਖੜ੍ਹ ਵਿਗਸਣ ਦੇ ਅਨੁਭਵ ਵਿਚ ਅਗਰਸਰ ਹੁੰਦੀ ਹੈ। ■

# ਸਿੱਖ ਇਤਿਹਾਸ ਰੀਸਰਚ ਬੋਰਡ ਦਾ ਮਹਾਨ ਖੋਜੀ ਭਾਈ ਰਣਧੀਰ ਸਿੰਘ ਡੂਮਛੇੜੀ: ਜੀਵਨ ਤੇ ਰਚਨਾਵਾਂ

*-ਡਾ. ਹਰਪ੍ਰੀਤ ਕੌਰ**

ਦੁਨੀਆ ਦੇ ਇਤਿਹਾਸ ਦਾ ਅਧਿਐਨ ਕਰਨ ਉਪਰੰਤ ਪਤਾ ਲੱਗਦਾ ਹੈ ਕਿ ਹਰੇਕ ਧਰਮ ਅਤੇ ਕੌਮ ਵਿਚ ਕੁਝ ਅਜਿਹੇ ਵਿਅਕਤੀ ਪੈਦਾ ਹੁੰਦੇ ਹਨ ਜੋ ਕੁਝ ਵਿਲੱਖਣ ਕਾਰਨਾਮੇ ਕਰ ਕੇ ਇਤਿਹਾਸ ਦੇ ਪੰਨਿਆਂ ਉੱਤੇ ਆਪਣਾ ਨਾਂ ਛੱਡ ਜਾਂਦੇ ਹਨ। ਕੋਈ ਯੋਧੇ ਦੇ ਰੂਪ ਵਿਚ, ਕੋਈ ਦਰਦਵੰਦਾਂ ਦੀ ਸੇਵਾ ਕਰਨ ਵਿਚ ਤੇ ਕੋਈ ਕਲਮ ਦੇ ਖੇਤਰ ਵਿਚ ਇਕ ਆਦਰਸ਼ਮਈ ਸ਼ਖ਼ਸੀਅਤ ਬਣ ਜਾਂਦੇ ਹਨ। ਸਿੱਖ ਧਰਮ ਵਿਚ ਸਿੱਖ ਇਤਿਹਾਸ ਦੀ ਖੋਜ ਦੇ ਖੇਤਰ ਵਿਚ ਯੋਗਦਾਨ ਪਾਉਣ ਵਾਲੀ ਅਜਿਹੀ ਹੀ ਮਹਾਨ ਸ਼ਖ਼ਸੀਅਤ ਦਾ ਜ਼ਿਕਰ ਮਿਲਦਾ ਹੈ ਜਿਨ੍ਹਾਂ ਨੂੰ ਭਾਈ ਰਣਧੀਰ ਸਿੰਘ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਭਾਈ ਰਣਧੀਰ ਸਿੰਘ ਨੇ ਆਪਣਾ ਜੀਵਨ ਨਿੱਜ ਤੋਂ ਉੱਪਰ ਉੱਠ ਕੇ ਸਿੱਖ ਸਾਹਿਤ ਦੀ ਖੋਜ ਕਰਦਿਆਂ ਬਤੀਤ ਕੀਤਾ।

ਭਾਈ ਰਣਧੀਰ ਸਿੰਘ ਦਾ ਜਨਮ ਪਿੰਡ ਡੂਮਛੇੜੀ ਵਿਚ ਹੋਇਆ। ਇਹ ਪਿੰਡ ਮੋਰਿੰਡਾ ਤੋਂ ਲੱਗਭਗ ਪੰਜ ਕੁ ਕਿਲੋਮੀਟਰ ਦੀ ਦੂਰੀ ਉੱਪਰ ਸਥਿਤ ਹੈ। ਡੂਮਛੇੜੀ ਪਿੰਡ ਪਹਿਲਾਂ ਤਹਿਸੀਲ ਰੋਪੜ ਤੇ ਜ਼ਿਲ੍ਹਾ ਅੰਬਾਲਾ ਵਿਚ ਸਥਿਤ ਸੀ, ਪਰ ਵਰਤਮਾਨ ਸਮੇਂ ਵਿਚ ਇਹ ਪਿੰਡ ਡਾਕਖ਼ਾਨਾ ਮੋਰਿੰਡਾ, ਜ਼ਿਲ੍ਹਾ ਰੂਪਨਗਰ ਵਿਚ ਪੈਂਦਾ ਹੈ। ਪ੍ਰੋ. ਨਿਰਮਲ ਸਿੰਘ ਅਨੁਸਾਰ ਡੂਮੇ ਦੱਲੂ ਦੇ ਵਸਾਏ ਨਗਰ ਦਾ ਨਾਂ ਡੂਮਛੇੜੀ ਪਿਆ। ਗਿਆਨੀ ਕਰਨੈਲ ਸਿੰਘ ਸੋਮਲ ਆਪਣੀ ਕਿਤਾਬ 'ਸਿੱਖ ਇਤਿਹਾਸ ਦਾ ਟਕਸਾਲੀ ਖੋਜੀ ਭਾਈ ਰਣਧੀਰ ਸਿੰਘ ਡੂਮਛੇੜੀ' ਵਿਚ ਪਿਆਰਾ ਸਿੰਘ ਪਦਮ ਦੇ ਹਵਾਲੇ ਨਾਲ ਦੱਸਦੇ ਹਨ ਕਿ ਇਸ ਇਲਾਕੇ ਵਿਚ ਧਾਲੀਵਾਲ ਗੋਤ ਦੇ ਚਾਰ ਬਜ਼ੁਰਗ ਡੂਮਾ, ਕੂਮਾ, ਸੂਮਾ ਤੇ ਧੂਮਾ ਬੈਠੇ ਸਨ। ਜਿਨ੍ਹਾਂ ਵਿੱਚੋਂ ਡੂਮੇ ਦੁਆਰਾ ਡੂਮਛੇੜੀ ਪਿੰਡ ਵਸਾਉਣ ਦਾ ਜ਼ਿਕਰ ਮਿਲਦਾ ਹੈ। ਇਸੇ ਹੀ ਪਿੰਡ ਵਿਚ ਮਹਾਨ ਸ਼ਖ਼ਸੀਅਤ ਭਾਈ ਰਣਧੀਰ ਸਿੰਘ ਨੇ ੨੧ ਜੁਲਾਈ, ੧੯੦੯ ਈ. ਨੂੰ ਧਾਲੀਵਾਲ ਗੋਤ ਦੇ ਜੱਟ ਸਿੱਖ ਪਰਵਾਰ ਵਿਚ ਪਿਤਾ ਸ. ਬਿਸ਼ਨ ਸਿੰਘ ਦੇ ਘਰ ਮਾਤਾ ਜਾਤਣ ਦੀ ਕੁੱਖ ਤੋਂ ਜਨਮ ਲਿਆ। ਉਹ ਆਪਣੇ ਪਿਤਾ ਦੀ ਤਰ੍ਹਾਂ ਆਪਣੇ ਮਾਪਿਆਂ ਦੀ ਇਕਲੌਤੀ ਔਲਾਦ ਸਨ। ਭਾਈ ਸਾਹਿਬ ਦਾ ਬਚਪਨ ਦਾ ਨਾਂ ਸਰਵਣ ਸਿੰਘ ਸੀ। ਉਨ੍ਹਾਂ ਦਾ ਕੱਦ ਘੱਟ ਵੇਖ ਕੇ ਦਾਦੀ ਨੰਦੋ ਨੇ ਈਸ਼ਰ ਸਿੰਘ ਨਾਂ ਰੱਖ ਦਿੱਤਾ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸ਼ਾਇਦ ਨਾਂ ਬਦਲੀ ਕਰਨ ਨਾਲ ਉਹ ਤਕੜਾ ਹੋ ਜਾਵੇ।

---

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੧੯੬੪੬੭-੮੫੯੯੮*

ਜਦੋਂ ਉਹ ਕੇਵਲ ਦੋ ਕੁ ਸਾਲ ਦੇ ਸਨ ਤਾਂ ਉਨ੍ਹਾਂ ਦੀ ਮਾਤਾ ਅਤੇ ਦਾਦੀ ਦੀ ਮੌਤ ਹੋ ਗਈ। ਆਪਣੇ ਪੁੱਤਰ ਦੇ ਪਾਲਣ-ਪੋਸ਼ਣ ਲਈ ਪਿਤਾ ਬਿਸ਼ਨ ਸਿੰਘ ਨੂੰ ਖੇਤੀ ਦਾ ਧੰਦਾ ਛੱਡਣਾ ਪਿਆ। ਉਨ੍ਹਾਂ ਦੇ ਪਿਤਾ ਜੀ ਨੇ ਕੁਝ ਸਮਾਂ ਵਪਾਰ ਕਰਨ ਤੋਂ ਬਾਅਦ ਆਪਣੇ ਭਤੀਜਿਆਂ ਨਾਲ ਖੇਤੀ ਕੀਤੀ। ਪਿਤਾ ਦੀ ਮੌਤ ਤੋਂ ਬਾਅਦ ਉਨ੍ਹਾਂ ਨੂੰ ੬੫ ਬਿੱਘੇ ਜ਼ਮੀਨ ਮਿਲੀ।

ਭਾਈ ਸਾਹਿਬ ਨੂੰ ਰਸਮੀ ਸਿੱਖਿਆ ਪ੍ਰਾਪਤ ਕਰਨ ਦਾ ਖਾਸ ਮੌਕਾ ਨਸੀਬ ਨਹੀਂ ਹੋਇਆ। ਉਨ੍ਹਾਂ ਨੇ ਅੱਖਰ ਗਿਆਨ ਸਾਧੂ ਸੁਭਾਅ ਦੇ ਮਾਲਕ ਬਾਬਾ ਗੁਰਦਿੱਤ ਸਿੰਘ ਖਮਾਣੋਂ ਵਾਲਿਆਂ ਤੋਂ ਪ੍ਰਾਪਤ ਕੀਤਾ। ਉਹ ਬਚਪਨ ਤੋਂ ਹੀ ਤੀਖਣ ਬੁੱਧੀ ਦੇ ਮਾਲਕ ਸਨ। ਅਜਿਹਾ ਮੰਨਿਆ ਜਾਂਦਾ ਹੈ ਕਿ ਉਹ ਪਹਿਲੇ ਹੀ ਦਿਨ ਪੈਂਤੀ ਸਿੱਖ ਗਏ ਸਨ। ਇੱਕ ਸਾਲ ਦੇ ਵਿਚ ਪੰਜ ਗ੍ਰੰਥੀ, ਦਸ ਗ੍ਰੰਥੀ, ਭਗਤ ਬਾਣੀ ਤੇ ਉਰਦੂ ਦਾ ਕਾਇਦਾ ਪੜ੍ਹਨਾ ਵੀ ਸਿੱਖ ਲਿਆ। ਘਰੇਲੂ ਹਾਲਤ ਠੀਕ ਨਾ ਹੋਣ ਕਰਕੇ ਉਹ ਆਪਣੀ ਪੜ੍ਹਾਈ ਜਾਰੀ ਨਾ ਰੱਖ ਸਕੇ। ਉਨ੍ਹਾਂ ਨੇ ਸਕੂਲੀ ਵਿੱਦਿਆ ਆਪਣੇ ਪਿੰਡ ਤੋਂ ਕੁਝ ਕਿਲੋਮੀਟਰ ਦੂਰ ਪਿੰਡ ਮਾਨਪੁਰ ਦੇ ਗੁਰਦੁਆਰਾ ਸਾਹਿਬ ਵਿਚ ਚੱਲ ਰਹੇ ਸਕੂਲ ਤੋਂ ਪ੍ਰਾਪਤ ਕੀਤੀ। ਉਨ੍ਹਾਂ ਦੀ ਰਸਮੀ ਵਿੱਦਿਆ ਅੱਠਵੀਂ ਤਕ ਦੀ ਸੀ; ਜੋ ਫਰਵਰੀ ੧੯੧੪ ਈ. ਵਿਚ ਮੋਰਿੰਡੇ ਤੋਂ ਪਾਸ ਕੀਤੀ। ਵਿੱਦਿਆ ਪ੍ਰਾਪਤੀ ਤੋਂ ਬਾਅਦ ਉਹ ਕੁਝ ਸਮੇਂ ਲਈ ਪ੍ਰਾਇਮਰੀ ਸਕੂਲ ਖੰਟ ਅਤੇ ਮਿਡਲ ਸਕੂਲ ਮੋਰਿੰਡਾ ਵਿਚ ਅਧਿਆਪਕ ਵੀ ਰਹੇ।

ਉਨ੍ਹਾਂ ੧੯੧੫ ਈ. ਵਿਚ ਫੌਜ ਦੀ ਨੌਕਰੀ ਕੀਤੀ। ਡਰਿੱਲ ਇਨਸਟਰਕਟਰ ਲੱਗਣ ਤੋਂ ਬਾਅਦ ਅਕਤੂਬਰ ੧੯੧੭ ਈ. ਵਿਚ ਨੈਕ ਬਣ ਗਏ। ੧੯੧੮ ਈ. ਵਿਚ ਪਹਿਲਾ ਵਿਸ਼ਵ ਯੁੱਧ ਖਤਮ ਹੋਣ ਕਰਕੇ ਤਰੱਕੀ ਦੇ ਮੌਕੇ ਘੱਟ ਗਏ ਤੇ ਉਨ੍ਹਾਂ ਦੀ ਯੁੱਧ ਵਿਚ ਹਿੱਸਾ ਲੈਣ ਦੀ ਇੱਛਾ ਅਧੂਰੀ ਰਹਿ ਗਈ। ਨਤੀਜੇ ਵਜੋਂ ਉਹ ਆਪਣਾ ਨਾਂ ਕਟਵਾ ਕੇ ਘਰ ਵਾਪਸ ਆ ਗਏ। ਪ੍ਰੋ. ਪ੍ਰੀਤਮ ਸਿੰਘ ਦੇ 'ਪੰਜਾਬੀ ਲੇਖਕ ਕੋਸ਼' ਅਨੁਸਾਰ ਉਨ੍ਹਾਂ ੧੯੧੪ ਈ. ਤੋਂ ੧੯੨੦ ਈ. ਤਕ ਫੌਜ ਦੀ ਨੌਕਰੀ ਕੀਤੀ।

ਉਨ੍ਹਾਂ ਦਾ ਵਿਆਹ ਪਿੰਡ ਰਾਣਵਾਂ ਦੀ ਬੀਬੀ ਮਹਿੰਦਰ ਕੌਰ ਨਾਲ ਹੋਇਆ। ਉਨ੍ਹਾਂ ਦੇ ਘਰ ਪੰਜ ਪੁੱਤਰ— ਸੁਰਜੀਤ ਸਿੰਘ, ਸੰਤਪਾਲ ਸਿੰਘ, ਹਰਮੀਤ ਸਿੰਘ, ਹਰਜੀਤ ਸਿੰਘ, ਸਫਲ ਸਿੰਘ ਤੇ ਇਕ ਧੀ ਗੁਰਦੀਪ ਕੌਰ ਨੇ ਜਨਮ ਲਿਆ। ਉਹ ਗੁਰਦੁਆਰਾ ਸੁਧਾਰ ਲਹਿਰ ਵਿਚ ਆਪਣਾ ਯੋਗਦਾਨ ਪਾਉਣ ਲਈ ੧੯੨੨ ਈ. ਵਿਚ ਗੁਰੂ ਕਾ ਬਾਗ਼ ਦੇ ਮੋਰਚੇ ਵਿਚ ਸ਼ਾਮਲ ਹੋਣ ਲਈ ਸ੍ਰੀ ਅੰਮ੍ਰਿਤਸਰ ਪਹੁੰਚੇ, ਪਰ ਕੁਝ ਕਾਰਨਾਂ ਕਰਕੇ ਜਥੇ ਵਿਚ ਸ਼ਾਮਲ ਨਾ ਹੋ ਸਕੇ। ਦਸੰਬਰ ੧੯੨੨ ਈ. ਵਿਚ ਜਦੋਂ ਮੋਰਚਾ ਖਤਮ ਹੋਇਆ ਤਾਂ ਉਨਾਂ ਕੋਇਟੇ ਵਿਚ ਜਾ ਕੇ ਠੇਕੇਦਾਰੀ ਕੀਤੀ। ਇਸ ਸਮੇਂ ਘਰ ਵਿਚ ਭਰਜਾਈ ਦੀ ਮੌਤ ਹੋਣ ਕਰਕੇ ਇਹ ਕੰਮ ਵੀ ਛੱਡਣਾ ਪਿਆ।

ਜਦੋਂ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਗੱਦੀ ਤੋਂ ਉਤਾਰ ਦਿੱਤਾ ਗਿਆ ਤਾਂ

੧੯੨੪ ਈ. ਵਿਚ ਦੁਬਾਰਾ ਮੋਰਚਾ ਲੱਗ ਗਿਆ। ਆਪ ਫਿਰ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਉਸ ਸਮੇਂ ਤਕ ਓਅੰਕਾਰ ਪ੍ਰਿੰਟਿੰਗ ਪ੍ਰੈੱਸ ਦੇ ਪ੍ਰਿੰਟਰ, ਅਕਾਲੀ ਅਤੇ ਪਰਦੇਸੀ (ਪੰਜਾਬੀ) ਅਤੇ ਅਕਾਲੀ (ਉਰਦੂ) ਦੇ ਸੰਪਾਦਕ ਸਰਵਣ ਸਿੰਘ ਮਲਵਈ ਦੇ ਗ੍ਰਿਫ਼ਤਾਰੀ ਵਾਰੰਟ ਜਾਰੀ ਹੋ ਚੁੱਕੇ ਸਨ। ਇਸ ਲਈ ਭਾਈ ਰਣਧੀਰ ਸਿੰਘ ਇਨ੍ਹਾਂ ਤਿੰਨਾਂ ਦੇ ਪ੍ਰਿੰਟਰ ਅਤੇ ਪ੍ਰਕਾਸ਼ਕ ਬਣੇ। ਇਸ ਦੌਰਾਨ ਉਨ੍ਹਾਂ 'ਨੌਕਰਸ਼ਾਹੀ ਰੇਸ਼ਾ ਦੀਵਾਨੀਆਂ' ਲੇਖ ਲਿਖਿਆ ਜਿਸ ਕਾਰਨ ਉਨ੍ਹਾਂ ਨੂੰ ਅਕਤੂਬਰ ੧੯੨੪ ਈ. ਵਿਚ ਗ੍ਰਿਫ਼ਤਾਰ ਕਰ ਲਿਆ ਗਿਆ। ਉਨ੍ਹਾਂ ਨੂੰ ਦਸੰਬਰ ੧੯੨੪ ਈ. ਨੂੰ ਦੋ ਸਾਲ ਦੀ ਕੈਦ ਸੁਣਾਈ ਗਈ ਜਿਸ ਉਪਰੰਤ ਕੈਮਲਪੁਰ ਜੇਲ ਭੇਜ ਦਿੱਤਾ ਗਿਆ। ਸਜ਼ਾ ਭੁਗਤਣ ਤੋਂ ਬਾਅਦ ਉਨ੍ਹਾਂ ਕੁਝ ਸਮਾਂ ਆਪਣੇ ਪਿੰਡ ਬਤੀਤ ਕੀਤਾ। ਇਸ ਤੋਂ ਬਾਅਦ ਆਪਣੇ ਰਿਸ਼ਤੇਦਾਰ ਕੋਲ ਚਲੇ ਗਏ। ਉਹ ਕੁਝ ਸਮਾਂ 'ਦੇਸ਼ ਦਰਪਣ' ਅਖ਼ਬਾਰ ਦੇ ਵੀ ਸੰਪਾਦਕ ਰਹੇ। ੧੯੩੫ ਈ. ਵਿਚ ਵੈਸਾਖੀ ਵਿਸ਼ੇਸ਼ ਅੰਕ ਵਿਚ ਉਨ੍ਹਾਂ 'ਸਾਂਝੀ ਵਿਸਾਖੀ' ਲੇਖ ਲਿਖਿਆ ਜਿਸ ਉਪਰੰਤ ਸੱਤ ਸਾਲ ਦੀ ਕੈਦ ਅਤੇ ਸੱਤ ਸੌ ਰੁਪਏ ਜੁਰਮਾਨਾ ਹੋਇਆ। ਉਹ 'ਅਕਾਲੀ ਅਤੇ ਕਿਰਤੀ' ਆਦਿ ਅਖ਼ਬਾਰਾਂ ਵਿਚ ਵੀ ਕੰਮ ਕਰਦੇ ਰਹੇ। ਜੇਲ੍ਹ ਦੇ ਸਮੇਂ ਦੌਰਾਨ ਵੀ ਉਹ ਆਪਣੀ ਪੜ੍ਹਾਈ-ਲਿਖਾਈ ਜਾਰੀ ਰੱਖਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਸਮੇਂ ਉਨ੍ਹਾਂ ਦੁਆਰਾ 'ਸ਼ਬਦਾਰਥ ਦਸਮ ਗ੍ਰੰਥ' ਲਿਖਿਆ ਗਿਆ ਜਿਸ ਦਾ ਮੁੱਢਲਾ ਕੰਮ ਉਨ੍ਹਾਂ ਅਲੀਪੁਰ ਜੇਲ੍ਹ ਵਿਚ ਕੀਤਾ ਸੀ। ਬਾਅਦ ਵਿਚ 'ਸ਼ਬਦਾਰਥ ਦਸਮ ਗ੍ਰੰਥ' ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤਾ। 'ਪੰਜਾਬੀ ਲੇਖਕ ਕੋਸ਼' ਅਨੁਸਾਰ ਉਨ੍ਹਾਂ ਦਾ ਰਾਜਨੀਤੀ ਤੇ ਜੇਲ੍ਹ ਦਾ ਸਮਾਂ ੧੯੩੫ ਤੋਂ ੪੨ ਈ. ਤਕ ਦਾ ਹੈ।

ਸਜ਼ਾ ਕੱਟਣ ਉਪਰੰਤ ਉਹ ੧੯੪੨ ਈ. ਦੇ ਲੱਗਭਗ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਬਤੌਰ ਇੰਸਪੈਕਟਰ ਭਰਤੀ ਹੋ ਗਏ। ਉਨ੍ਹਾਂ ਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਨੌਕਰੀ ਸੰਬੰਧੀ ਸਾਨੂੰ ਅਲੱਗ-ਅਲੱਗ ਸਮਾਂ ਮਿਲਦਾ ਹੈ। ਪਿਆਰਾ ਸਿੰਘ ਪਦਮ ਅਨੁਸਾਰ ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨੌਕਰੀ ੧੫ ਫਰਵਰੀ ੧੯੨੭ ਈ. ਤੋਂ ਸ਼ੁਰੂ ਕੀਤੀ। ਜਦੋਂ ੧੯੪੫ ਈ. ਵਿਚ ਸਿੱਖ ਹਿਸਟਰੀ ਸੁਸਾਇਟੀ ਬਣਾਈ ਗਈ ਤਾਂ ਭਾਈ ਰਣਧੀਰ ਸਿੰਘ ਦੀ ਇਤਿਹਾਸ ਦੀ ਖੋਜ ਪ੍ਰਤੀ ਲਗਨ ਨੂੰ ਦੇਖਦਿਆਂ ਉਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਸੁਸਾਇਟੀ ਦੇ ਵੀ ਅਧਿਕਾਰੀ ਬਣਾਇਆ ਗਿਆ। ਇਸ ਪ੍ਰਥਾਇ ਭਾਈ ਸਾਹਿਬ ਆਪਣੀ ਕਿਤਾਬ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਵਿਚ ਲਿਖਦੇ ਹਨ:

"ਸਿੱਖ ਹਿਸਟਰੀ ਸੋਸਾਇਟੀ ਦਾ ਮੈਂਬਰ ਬਣ ਕੇ, ਇਤਿਹਾਸ-ਖੋਜ ਦੇ ਅਥਾਹ ਸਾਗਰ ਵਿਚ ਛਾਲ ਮਾਰ ਦਿੱਤੀ, ਅਰੁ ਛੇਤੀ ਹੀ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਨੇ, ਸੇਵਕ ਨੂੰ ਇਸੇ ਕੰਮ ਉੱਤੇ ਨਿਯਤ ਕਰ ਦਿੱਤਾ ਅਤੇ 'ਲਾਇਬ੍ਰੇਰੀ' ਕਾਇਮ ਕਰਨ ਦੇ ਨਾਲ ਹੀ, ਅਪਣੇ ਨੀਤੇ ਇਤਿਹਾਸ ਖੋਜੀਆਂ ਦੀ ਸੇਵਾ, 'ਸਿੱਖ ਹਿਸਟਰੀ

ਸੋਸਾਇਟੀ' ਦੇ ਆ: ਸਕੱਤਰ-ਪ੍ਰੋ: ਗੰਡਾ ਸਿੰਘ ਸਾਹਿਬ ਦੇ ਅਧੀਨ ਕਰ ਦਿੱਤੀ।"

ਸਿੱਖ ਹਿਸਟਰੀ ਸੁਸਾਇਟੀ ਸਥਾਪਿਤ ਹੋਣ ਤੋਂ ਬਾਅਦ ਵਿਚ ਸਿੱਖ ਇਤਿਹਾਸ ਰੀਸਰਚ ਬੋਰਡ ਬਣਿਆ। ਇਸ ਬੋਰਡ ਵਿਚ ਕੰਮ ਕਰਦਿਆਂ ਭਾਈ ਸਾਹਿਬ ਨੇ ਖੋਜ ਦੇ ਖੇਤਰ ਵਿਚ ਬਹੁਤ ਹੀ ਮਿਹਨਤ ਤੇ ਲਗਨ ਨਾਲ ਕੰਮ ਕੀਤਾ। ਪ੍ਰੋ. ਪਿਆਰਾ ਸਿੰਘ ਪਦਮ ਦੀ ਜਾਣਕਾਰੀ ਅਨੁਸਾਰ ਉਨ੍ਹਾਂ ਨਵੰਬਰ ੧੯੧੫ ਈ. ਵਿਚ ਅੰਮ੍ਰਿਤਪਾਨ ਕੀਤਾ। ਉਹ ੧੯੫੬ ਈ. ਵਿਚ ੫੮ ਸਾਲ ਦੀ ਉਮਰ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨੌਕਰੀ ਤੋਂ ਸੇਵਾ ਮੁਕਤ ਹੋਏ ਤੇ ਫਿਰ ਸਿੱਖ ਹਿਸਟਰੀ ਸੁਸਾਇਟੀ ਲਈ ਨਿਯੁਕਤ ਕੀਤੇ ਗਏ। ਉਹ ੧੯੬੪ ਈ. ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਕੰਮ ਕਰਦੇ ਰਹੇ।

ਉਨ੍ਹਾਂ ਦੀ ਖੋਜੀ ਬਿਰਤੀ ਨੂੰ ਮੁੱਖ ਰੱਖਦਿਆਂ ਮਨੋਹਰ ਸਿੰਘ ਮਾਰਕੋ ਰਾਹੀਂ ਦਿੱਲੀ ਯੂਨੀਵਰਸਿਟੀ ਵੱਲੋਂ ਓਰੀਐਂਟਲ ਰਿਸਰਚ ਸਕਾਲਰ ਵਜੋਂ ਕੰਮ ਕਰਨ ਦਾ ਮੌਕਾ ਦਿੱਤਾ ਗਿਆ, ਪਰ ਉਨ੍ਹਾਂ ਪ੍ਰਵਾਨ ਨਾ ਕੀਤਾ। ਜਦੋਂ ਡਾ. ਗੰਡਾ ਸਿੰਘ ਨੇ ਉਨ੍ਹਾਂ ਨੂੰ ਇਸੇ ਅਹੁਦੇ ਉੱਪਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਕੰਮ ਕਰਨ ਨੂੰ ਕਿਹਾ ਤਾਂ ਉਨ੍ਹਾਂ ਪ੍ਰਵਾਨ ਕਰ ਲਿਆ। ਉਹ ੧੯੬੬ ਈ. ਦੇ ਲੱਗਭਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਆ ਗਏ ਅਤੇ ੧੯੭੨ ਈ. ਤਕ ਏਥੇ ਕੰਮ ਕਰਦੇ ਰਹੇ।

ਭਾਈ ਸਾਹਿਬ ਦਾ ਸੁਭਾਅ ਦਇਆਵਾਨ ਅਤੇ ਲੋੜਵੰਦਾਂ ਦੀ ਮਦਦ ਕਰਨ ਵਾਲਾ ਸੀ। ਉਹ ਕੇਵਲ ਕਿਤਾਬਾਂ ਨਾਲ ਨਾ ਜੁੜੇ ਹੋ ਕੇ ਸਮਾਜ ਨਾਲ ਜੁੜੀ ਹੋਈ ਪ੍ਰਭਾਵਸ਼ਾਲੀ ਸ਼ਖ਼ਸੀਅਤ ਸਨ। ਉਨ੍ਹਾਂ ਦੀ ਲੜਕੀ ਨੇ ਆਪਣੇ ਪਿਤਾ ਦੇ ਸੁਭਾਅ ਬਾਰੇ ਜੋ ਗਿਆਨੀ ਕਰਨੈਲ ਸਿੰਘ ਸੋਮਲ ਨੂੰ ਦੱਸਿਆ ਉਹ ਉਨ੍ਹਾਂ ਦੀ ਲਿਖਤ ਵਿਚ ਇੰਝ ਬਿਆਨ ਕੀਤਾ ਗਿਆ ਹੈ:-

"ਘਰ ਵਿਚ ਹਰ ਡੰਗ ਦੀ ਰੋਟੀ ਪੱਕਣ ਵੇਲੇ ਇਕ ਬੰਦੇ ਦੀ ਰੋਟੀ ਵਾਧੂ ਪਕਾਉਣ ਦੀ ਹਦਾਇਤ ਹੁੰਦੀ ਸੀ ਤਾਂ ਜੁ ਵੇਲੇ-ਕੁਵੇਲੇ ਕੋਈ ਘਰ ਆ ਜਾਵੇ, ਤਾਂ ਉਸ ਨੂੰ ਰੋਟੀ ਜ਼ਰੂਰ ਮਿਲੇ। ਭਾਈ ਸਾਹਿਬ ਦਰਦਵੰਦ ਇਨਸਾਨ ਸਨ। ਉਹ ਆਪਣੀ ਕਮਾਈ ਦਾ ਦਸਵੰਧ ਲੋੜਵੰਦਾਂ ਤੇ ਬੇਸਹਾਰਾ ਲੋਕਾਂ ਦੀ ਮਦਦ ਲਈ ਖਰਚ ਕਰਦੇ ਸਨ। ਕਈ ਵਾਰੀ ਤਨਖਾਹ ਵਿਚ ਪੂਰਾ ਨਾ ਪੈਂਦਾ ਤਾਂ ਉਹ ਪਿੰਡ ਤੋਂ ਪੈਸਾ ਮੰਗਵਾ ਲੈਂਦੇ ਸਨ। ਉਨ੍ਹਾਂ ਨੂੰ ਜੇਕਰ ਕੋਈ ਨਿਆਸਰਾ ਜਾਂ ਲਾਚਾਰ ਬੰਦਾ ਮਿਲਦਾ ਤਾਂ ਉਹ ਅਗਲੇ ਨੂੰ ਆਖਦੇ ਕਿ ਬਿਮਾਰੀ ਹੋ ਜਾਣ 'ਤੇ ਜਾਂ ਬੁਢੇਪੇ ਵੇਲੇ ਜੇ ਕੋਈ ਹੋਰ ਠਾਹਰ ਨਾ ਮਿਲੇ ਤਾਂ ਉਹ ਉਸ ਦੇ ਘਰ ਆ ਜਾਵੇ। ਇਸ ਤਰ੍ਹਾਂ ਡੂਮਛੇੜੀ ਪਿੰਡ ਵਾਲੇ ਘਰ ਵਿਚ ਦੂਰ ਦੀ ਰਿਸ਼ਤੇਦਾਰੀ ਵਿੱਚੋਂ ਇਕ ਜੋਤਹੀਣ ਵਿਅਕਤੀ ਆਪਣੇ ਆਖਰੀ ਦਮ ਤੀਕ ਰਿਹਾ।"

ਸਿੱਖ ਹਿਸਟਰੀ ਸੁਸਾਇਟੀ ਅਤੇ ਸਿੱਖ ਰੈਫਰੈਂਸ ਲਾਇਬ੍ਰੇਰੀ ਨੂੰ ਸਥਾਪਿਤ ਕਰਨ ਵਿਚ ਵੀ ਆਪ ਨੇ ਉੱਘਾ ਯੋਗਦਾਨ ਪਾਇਆ। ਇਸ ਕੰਮ ਲਈ ਆਪ ਨੇ ਕਾਬਲ,

ਨਿਪਾਲ ਅਤੇ ਬੰਗਲਾਦੇਸ਼ ਆਦਿ ਦਾ ਵੀ ਦੌਰਾ ਕੀਤਾ। ਖੋਜ ਦੇ ਸੰਬੰਧ ਵਿਚ ਉਨ੍ਹਾਂ ਨੂੰ ਜਿੱਥੇ ਵੀ ਕਿਸੇ ਸਮੱਗਰੀ ਦੀ ਕਨਸੋਅ ਪੈਂਦੀ ਤਾਂ ਉਹ ਉੱਥੇ ਹੀ ਪਹੁੰਚ ਜਾਂਦੇ। ਉਨ੍ਹਾਂ ਨੇ ਸਿੱਖ ਸਾਹਿਤ ਨਾਲ ਸੰਬੰਧਿਤ ਅਣਗੌਲੇ ਗ੍ਰੰਥਾਂ ਦੀ ਭਾਲ ਕੀਤੀ। ਗੁਰਦੁਆਰਾ ਇੰਸਪੈਕਟਰ ਦੀ ਨੌਕਰੀ ਕਰਦਿਆਂ ਉਨ੍ਹਾਂ ਆਪਣੇ ਖੋਜ ਦੇ ਕੰਮ ਨੂੰ ਵੀ ਜਾਰੀ ਰੱਖਿਆ। ਇਸ ਦੌਰਾਨ ਉਨ੍ਹਾਂ ਦੁਰਲੱਭ ਸਾਹਿਤ ਇਕੱਠਾ ਕਰ ਕੇ ਸਿੱਖ ਰੈਫਰੈਂਸ ਲਾਇਬ੍ਰੇਰੀ ਦੀ ਝੋਲੀ ਪਾਇਆ। ਭਾਈ ਸਾਹਿਬ ਦੀ ਖੋਜੀ ਬਿਰਤੀ ਨੂੰ ਮੁੱਖ ਰੱਖਦਿਆਂ ਉਨ੍ਹਾਂ ਦੇ ਨਾਂ ਨਾਲ ਇਤਿਹਾਸ ਖੋਜੀ, ਰੀਸਰਚ ਸਕਾਲਰ, ਹਿਸਟਰੀ ਸਕਾਲਰ ਅਤੇ ਓਰੀਐਂਟਲ ਸਕਾਲਰ ਆਦਿ ਕਈ ਤਰ੍ਹਾਂ ਦੇ ਵਿਸ਼ੇਸ਼ਣ ਵਰਤੇ ਗਏ ਹਨ। ਰਸਮੀ ਤੌਰ 'ਤੇ ਭਾਵੇਂ ਭਾਈ ਸਾਹਿਬ ਨੇ ਅੱਠ ਜਮਾਤਾਂ ਹੀ ਪਾਸ ਕੀਤੀਆਂ ਸਨ, ਪਰ ਉਨ੍ਹਾਂ ਨੂੰ ਪੰਜਾਬੀ ਤੋਂ ਇਲਾਵਾ ਸੰਸਕ੍ਰਿਤ, ਫ਼ਾਰਸੀ, ਬ੍ਰਿਜ ਭਾਸ਼ਾ ਅਤੇ ਅੰਗਰੇਜ਼ੀ ਵਿਚ ਮੁਹਾਰਤ ਹਾਸਲ ਸੀ। ਉਨ੍ਹਾਂ ਹੇਠ ਲਿਖੀਆਂ ਪ੍ਰਮੁੱਖ ਪੁਸਤਕਾਂ ਸਿੱਖ ਸਾਹਿਤ ਦੀ ਝੋਲੀ ਪਾਈਆਂ।

- ਪ੍ਰੇਮ ਸੁਮਾਰਗ ਗ੍ਰੰਥ
- ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ
- ਉਦਾਸੀ ਸਿੱਖਾਂ ਦੀ ਵਿਥਿਆ
- ਗੁਰ ਪ੍ਰਣਾਲੀਆਂ
- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ-ਮੂਰਤਿ (ਦਸਵੇਂ ਪਾਤਸਾਹ ਕੇ ਗ੍ਰੰਥ) ਦਾ ਇਤਿਹਾਸ
- ਸ਼ਬਦਾਰਥ ਸ੍ਰੀ ਦਸਮ ਗ੍ਰੰਥ ਸਾਹਿਬ (ਤਿੰਨ ਭਾਗ)

ਉਨ੍ਹਾਂ ਦੀਆਂ ਪ੍ਰਮੁੱਖ ਲਿਖਤਾਂ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ:

ਪ੍ਰੇਮ ਸੁਮਾਰਗ ਗ੍ਰੰਥ

ਭਾਈ ਸਾਹਿਬ ਅਨੁਸਾਰ ਪ੍ਰੇਮ ਸੁਮਾਰਗ ਤੋਂ ਭਾਵ ਹੈ 'ਮੁਹੱਬਤ ਦਾ ਇਕ ਸਰੇਸ਼ਟ ਰਸਤਾ (ਮਾਰਗ) ਦੱਸਣ ਵਾਲਾ ਗ੍ਰੰਥ'। ਇਸ ਦੇ ਸਿਰਲੇਖ ਵਿਚ ਪ੍ਰੇਮ ਸੁਮਾਰਗ ਗ੍ਰੰਥ ਅਰਥਾਤ ਖਾਲਸਈ ਜੀਵਨ-ਜਾਚ ਲਿਖਿਆ ਮਿਲਦਾ ਹੈ। ਇਸ ਤਰ੍ਹਾਂ ਇਸ ਗ੍ਰੰਥ ਵਿਚ ਖਾਲਸਈ ਰਹਿਤ ਦਾ ਵਰਣਨ ਮਿਲਦਾ ਹੈ। ਇਹ ਗ੍ਰੰਥ ਪਹਿਲੀ ਵਾਰ ੧੯੫੩ ਈ. ਵਿਚ ਛਪਿਆ। ਇਸ ਗ੍ਰੰਥ ਦੇ ਦਸ ਅਧਿਆਇ ਹਨ। 'ਪ੍ਰੇਮ ਸੁਮਾਰਗ ਗ੍ਰੰਥ' ਦੇ ਪਾਠ ਤੋਂ ਪਹਿਲਾਂ ਭਾਈ ਰਣਧੀਰ ਸਿੰਘ ਨੇ ਸਿੱਖਾਂ ਦੀ ਰਹਿਣੀ-ਬਹਿਣੀ, ਇਹ ਗ੍ਰੰਥ ਕਿਵੇਂ ਲੱਭਾ, ਗ੍ਰੰਥ ਕਰਤਾ ਨਾਲ ਜਾਣ-ਪਛਾਣ, ਪ੍ਰੇਮ ਸੁਮਾਰਗ ਗ੍ਰੰਥ ਦਾ ਰਚਨ ਕਾਲ, ਇਸ ਦਾ ਮਨੋਰਥ ਆਦਿ ਬਾਰੇ ਚਰਚਾ ਕੀਤੀ ਹੈ। ਭਾਈ ਸਾਹਿਬ ਨੇ ਇਸ ਗ੍ਰੰਥ ਨੂੰ ਸੰਪਾਦਿਤ ਕਰਨ ਲਈ ਜਿਨ੍ਹਾਂ ਗ੍ਰੰਥਾਂ, ਪੁਸਤਕਾਂ ਦੀ ਸਹਾਇਤਾ ਲਈ ਉਨ੍ਹਾਂ ਦੀ ਗਿਣਤੀ ਲੱਗਭਗ ੨੨ ਦੇ ਕਰੀਬ ਦੱਸੀ ਹੈ। ਭਾਈ ਰਣਧੀਰ ਸਿੰਘ ਨੇ ਇਸ ਦੀ ਦੂਜੀ ਛਾਪ ਵਿਚ ਦੱਸਿਆ ਹੈ ਕਿ ਪਹਿਲੀ ਵਾਰ "ਪ੍ਰਾਪਤ ਲਿਖਤੀ ਖਰੜੇ ਨੂੰ ਹੀ ਪਦ-ਛੇਦ ਕਰ ਕੇ ਸਿਰਫ ਧਿਆਵਾਂ ਤੇ 'ਬਚਨਾਂ'

ਦੇ ਸਿਰਨਾਵੇਂ ਪਾ ਕੇ, ਕਾਹਲੀ ਨਾਲ ਛਾਪ ਦਿੱਤਾ ਗਿਆ ਸੀ। ਦੁਰਲੱਭ ਪੁਸਤਕ ਹੋਣ ਕਰਕੇ, ਛੇਤੀ ਹੀ ਸਾਰੀਆਂ ਪਰਤੀਆਂ ਹੱਥੋਂ-ਹੱਥ ਵਿਕ ਗਈਆਂ। " ਇਸ ਤਰ੍ਹਾਂ ਇਸ ਗ੍ਰੰਥ ਦੀ ਮਹਾਨਤਾ ਏਨੀ ਜ਼ਿਆਦਾ ਸੀ ਕਿ ਦੂਜੀ ਜਿਲਦ ਛਪਣ ਤੋਂ ਬਾਅਦ ਇਸ ਗ੍ਰੰਥ ਦੀਆਂ ਕਾਪੀਆਂ ਜਲਦੀ ਹੀ ਖਤਮ ਹੋ ਗਈਆਂ। ਏਥੋਂ ਤਕ ਕਿ ਪੰਜਾਬ ਯੂਨੀਵਰਸਿਟੀ ਵੱਲੋਂ ਇਹ ਗ੍ਰੰਥ ਐਮ.ਏ. ਦੇ ਕੋਰਸ ਵਿਚ ਪੜ੍ਹਾਉਣ ਲਈ ਵੀ ਲਗਾਇਆ ਗਿਆ। ਜਦੋਂ ਕਾਲਜਾਂ ਦੇ ਪੰਜਾਬੀ ਪ੍ਰੋਫ਼ੈਸਰਾਂ ਤੇ ਵਿਦਿਆਰਥੀਆਂ ਵੱਲੋਂ ਗ੍ਰੰਥ ਦੀ ਤਲਾਸ਼ ਸ਼ੁਰੂ ਹੋਈ ਤਾਂ ਇਸ ਦਾ ਦੂਜਾ ਐਡੀਸ਼ਨ ਤਿਆਰ ਕਰਨਾ ਪਿਆ।

ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ: ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ ਨੂੰ ਭਾਈ ਰਣਧੀਰ ਸਿੰਘ ਦੁਆਰਾ ਸੰਪਾਦਿਤ ਕੀਤਾ ਗਿਆ ਹੈ। ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੁਆਰਾ ਛਾਪਿਆ ਗਿਆ, ਪਰ ਇਸ ਦਾ ਪ੍ਰਕਾਸ਼ਨ ਵਰ੍ਹਾ ਨਹੀਂ ਦਿੱਤਾ ਗਿਆ ਹੈ। ਭਾਈ ਸਾਹਿਬ ਦੇ ਨਾਂ ਨਾਲ ਸਿੱਖ ਹਿਸਟਰੀ ਸਕਾਲਰ ਵੀ ਲਿਖਿਆ ਮਿਲਦਾ ਹੈ। ਪੁਸਤਕ ਦੇ ਨਾਮਕਰਣ ਬਾਰੇ ਭਾਈ ਰਣਧੀਰ ਸਿੰਘ ਦੱਸਦੇ ਹਨ ਕਿ ਇਸ ਪੁਸਤਕ ਵਿਚ ਕੁਝ ਲੇਖ ਸਤਿਗੁਰਾਂ ਦੇ ਪ੍ਰਤੱਖ ਦਰਸ਼ਨ ਨਾਲ ਸੰਬੰਧਿਤ ਹਨ ਅਤੇ ਇਸ ਸਮੱਗਰੀ ਵਿੱਚੋਂ ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ। ਇਸ ਕਰਕੇ ਪ੍ਰਤੱਖ ਦਰਸ਼ਨ ਨਾਂ ਵਧੀਆ ਲੱਗਾ ਹੈ। ਇਸ ਗ੍ਰੰਥ ਲਈ ਜੋ ਸਹਾਇਕ ਗ੍ਰੰਥਾਂ ਅਤੇ ਪੁਸਤਕਾਂ ਦੀ ਸੂਚੀ ਦਿੱਤੀ ਗਈ ਹੈ ਉਹ ੨੪ ਦੇ ਕਰੀਬ ਹੈ। ਪੁਸਤਕ ਦੇ ਕੁੱਲ ੨੬੪ ਪੰਨੇ ਹਨ। ਇਸ ਪੁਸਤਕ ਵਿਚ ਦਰਜ ਦਸ ਲੇਖਾਂ ਦੀ ਸੂਚੀ ਇਸ ਪ੍ਰਕਾਰ ਹੈ:

੧) ਵਾਰ ਭੇੜੇ ਕੀ ਪਾਤਿਸਾਹੀ ੧੦
੨) ਸ੍ਰੀ ਦਸਮੇਸ ਜੀ ਦੇ ਪ੍ਰਤੱਖ ਦਰਸ਼ਨ
੩)ਇਕ ਇਤਿਹਾਸਕ ਘਟਨਾਵਲੀ
੪) ਵਾਰ ਪਾਤਸਾਹੀ ਦਸਵੀਂ ਕੀ
੫) ਗੁਰੂ ਬਾਬੇ ਦਾ ਦੀਦਾਰੁ ਦੋ ਸੌ ਸਾਲ ਬਾਦ
੬) ਅੰਗ ਸੰਗਿ ਸਹਾਈ ਸਤਿਗੁਰੂ
੭) ਦਸਵੇਂ ਪਾਤਸ਼ਾਹ ਦੀ ਪ੍ਰਸੰਗਾਵਲੀ
੮) ਬਾਬਾ ਬੰਦਾ ਸਿੰਘ ਦੀ ਘਟਨਾਵਲੀ
੯) ਬਾਬਾ ਜੀ ਤੋਂ ਮਗਰੋਂ
੧੦) ਸੁੱਧ ਗੁਰੁ-ਪ੍ਰਣਾਲੀ

ਉਦਾਸੀ ਸਿੱਖਾਂ ਦੀ ਵਿਥਿਆ: ਇਹ ਪੁਸਤਕ ਭਾਈ ਰਣਧੀਰ ਸਿੰਘ ਦੁਆਰਾ ੧੯੫੩ ਈ. ਦੇ ਕਰੀਬ ਲਿਖੀ ਗਈ ਸੀ ਅਤੇ ਇਸ ਦੀ ਛਪਾਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੁਆਰਾ ਕੀਤੀ ਗਈ। ਪੁਸਤਕ ਵਿਚ ਇਸ ਦਾ ਪ੍ਰਕਾਸ਼ਨ ਵਰ੍ਹਾ ਨਹੀਂ ਦਿੱਤਾ ਗਿਆ। ਭਾਈ ਰਣਧੀਰ ਸਿੰਘ ਦੁਆਰਾ ਲਿਖੇ ਸ਼ਬਦਾਂ ਦੇ ਅੰਤ ਵਿਚ ਵਰ੍ਹਾ

੧੯੫੩ ਈ. ਦਿੱਤਾ ਗਿਆ ਹੈ, ਪਰ ਡਾ. ਗੰਡਾ ਸਿੰਘ ਦੁਆਰਾ ਲਿਖੇ ਅਰੰਭਕ ਸ਼ਬਦਾਂ ਵਿਚ ਵਰ੍ਹਾ ੧੯੫੯ ਈ. ਦਿੱਤਾ ਗਿਆ ਹੈ। ਇਸ ਪੁਸਤਕ ਦੇ ਕੁੱਲ ੬੧੨ ਪੰਨੇ ਹਨ। ਇਹ ਪੁਸਤਕ ਦੁਰਲੱਭ ਪੁਸਤਕਾਂ ਦੀ ਸੂਚੀ ਵਿਚ ਆਉਂਦੀ ਹੈ। ਬੇਸ਼ੱਕ ਗੁਰਦੁਆਰਾ ਸੁਧਾਰ ਲਹਿਰ ਦਾ ਕਾਰਨ ਇਨ੍ਹਾਂ ਉਦਾਸੀ ਸਾਧੂਆਂ ਦੁਆਰਾ ਗੁਰਦੁਆਰਿਆਂ ਉੱਪਰ ਕਾਬਜ਼ ਹੋਣਾ ਅਤੇ ਇਨ੍ਹਾਂ ਦੀ ਮਰਯਾਦਾ ਨੂੰ ਭੰਗ ਕਰਨਾ ਸੀ, ਪਰ ਜਦੋਂ ਸਿੱਖਾਂ ਨੂੰ ਲੱਭ-ਲੱਭ ਕੇ ਖਤਮ ਕੀਤਾ ਜਾ ਰਿਹਾ ਸੀ ਤਾਂ ਉਸ ਸਮੇਂ ਇਨ੍ਹਾਂ ਉਦਾਸੀ ਸਾਧੂਆਂ ਨੇ ਹੀ ਗੁਰਦੁਆਰਿਆਂ ਦੀ ਸੇਵਾ-ਸੰਭਾਲ ਕੀਤੀ ਸੀ। ਡਾ. ਗੰਡਾ ਸਿੰਘ ਦੇ ਸ਼ਬਦਾਂ ਵਿਚ, " ਉਨ੍ਹਾਂ ਦੀ ਪਿਛਲੀ ਸੇਵਾ ਲਈ ਕਦਰ ਅਤੇ ਯੋਗ ਪ੍ਰਸੰਸਾ ਉਨ੍ਹਾਂ ਦਾ ਹੱਕ ਹੈ ਅਤੇ ਉਨ੍ਹਾਂ ਦੀ ਵਿੱਦ੍ਵਤਾ ਅਤੇ ਪਰਚਾਰ ਦੀ ਲਗਨ ਲਈ ਆਦਰ ਨਾਲ ਉਨ੍ਹਾਂ ਨੂੰ ਪੰਥ ਦੀ ਸੇਵਾ ਵਿਚ ਜੋੜੀ ਰੱਖਣਾ ਸਾਡਾ ਸੁਖਦਾਈ ਫਰਜ਼ ਹੈ।" ਭਾਈ ਸਾਹਿਬ ਨੂੰ ਸਕੱਤਰ 'ਧ:ਅ: ਬੋਰਡ' (ਧਰਮ ਅਰਥ ਬੋਰਡ) ਨੇ ਉਦਾਸੀ ਸਾਧੂਆਂ ਬਾਰੇ ਹਕੀਕਤ ਪ੍ਰਗਟ ਕਰਨ ਲਈ ਪ੍ਰੇਰਿਆ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੁਆਰਾ ਹੁਕਮ ਭੇਜਿਆ। ਇਸੇ ਪ੍ਰੇਰਨਾ ਸਦਕਾ ਹੀ ਇਹ ਪੁਸਤਕ ਲਿਖੀ ਗਈ। ਪੁਸਤਕ ਵਿਚ ਉਦਾਸੀ ਮਤ ਦੀ ਅਰੰਭਤਾ, ਵਿਕਾਸ, ਉਦਾਸੀਆਂ ਦੇ ਚਾਰ ਧੂੰਏਂ, ਛੇ ਬਖਸ਼ਸ਼ਾਂ, ਉਦਾਸੀ ਸਿੱਖਾਂ ਦੀ ਨਾਮਾਵਲੀ ਆਦਿ ਦਾ ਜ਼ਿਕਰ ਮਿਲਦਾ ਹੈ।

ਗੁਰੁ ਪ੍ਰਣਾਲੀਆਂ: ਗੁਰੁ ਪ੍ਰਣਾਲੀਆਂ ਪੁਸਤਕ ਭਾਈ ਰਣਧੀਰ ਸਿੰਘ ਦੁਆਰਾ ਸੰਪਾਦਿਤ ਕੀਤੀ ਗਈ ਹੈ ਅਤੇ ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੁਆਰਾ ੧੯੭੭ ਈ. ਵਿਚ ਛਾਪੀ ਗਈ। ਇਸ ਪੁਸਤਕ ਵਿਚ ਭਾਈ ਸਾਹਿਬ ਦੇ ਨਾਂ ਨਾਲ "ਸ: ਰਣਧੀਰ ਸਿੰਘ ਰੀਸਰਚ ਸਕਾਲਰ ਸ਼੍ਰੋ: ਕਮੇਟੀ" ਲਿਖਿਆ ਮਿਲਦਾ ਹੈ। ਉਪਰੋਕਤ ਪੁਸਤਕ ਦੇ ੨੯੦ ਪੰਨੇ ਹਨ। ਭਾਈ ਸਾਹਿਬ ਨੇ ਗੁਰੁ-ਪ੍ਰਣਾਲੀ ਬਾਰੇ ਸਪੱਸ਼ਟ ਕਰਦਿਆਂ ਲਿਖਿਆ ਹੈ ਕਿ, "ਗੁਰੁ ਪ੍ਰਣਾਲੀ ਉਸ ਲੇਖ-ਲੜੀ ਨੂੰ ਕਹਿੰਦੇ ਨੇ, ਜਿਸ ਵਿਚ ਗੁਰੂ ਸਾਹਿਬਾਂ ਦੀ ਪੀੜੀ (ਵੰਸ਼) ਦਾ ਲੜੀ ਵਾਰ ਵਰਣਨ ਕੀਤਾ ਗਿਆ ਹੋਵੇ।" ਇਸ ਵਿਚ ਗੁਰੂ ਸਾਹਿਬਾਨ ਦੇ ਸਮੇਂ ਦੀਆਂ ਗੁਰੁ ਪ੍ਰਣਾਲੀਆਂ, ਉਨੀਵੀਂ ਸਦੀ ਬਿਕ੍ਰਮੀ ਦੀਆਂ ਗੁਰ ਪ੍ਰਣਾਲੀਆਂ ਅਤੇ ਵੀਹਵੀਂ ਸਦੀ ਬਿਕ੍ਰਮੀ ਰਚਨਾ ਗੁਰ ਪ੍ਰਣਾਲੀਆਂ ਦਿੱਤੀਆਂ ਗਈਆਂ ਹਨ। ਭਾਈ ਸਾਹਿਬ ਨੇ ਇਨ੍ਹਾਂ ਗੁਰ ਪ੍ਰਣਾਲੀਆਂ ਵਿਚ ਇਤਿਹਾਸਕ ਸੋਧਾਂ ਕਰਨ ਲਈ ਜਿਨ੍ਹਾਂ ਗ੍ਰੰਥਾਂ, ਪੋਥੀਆਂ, ਪੁਸਤਕਾਂ ਦੀ ਸਹਾਇਤਾ ਲਈ ਉਹ ੬੦ ਦੇ ਲੱਗਭਗ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ-ਮੂਰਤਿ (ਦਸਵੇਂ ਪਾਤਿਸ਼ਾਹ ਕੇ ਗ੍ਰੰਥ) ਦਾ ਇਤਿਹਾਸ

ਇਹ ਪੁਸਤਕ ਸਿੱਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ ਦੁਆਰਾ ਛਾਪੀ ਗਈ। ਇਸ ਵਿਚ ਵੀ ਭਾਈ ਰਣਧੀਰ ਦਾ ਨਾਂ ਰਣਧੀਰ ਸਿੰਘ ਰੀ:ਸਕਾਲਰ (ਸ਼੍ਰੋਮਣੀ ਗੁ: ਪ੍ਰ:

ਕਮੇਟੀ,) ਲਿਖਿਆ ਮਿਲਦਾ ਹੈ। ਇਸ ਤੋਂ ਇਲਾਵਾ ਹੇਠਾਂ ਸੰਮਤ ੪੮੭ ਗੁਰੂ= ੨੦੧੭ ਬਿ: ਵੀ ਲਿਖਿਆ ਹੈ। ਭਾਈ ਸਾਹਿਬ ਅਨੁਸਾਰ ਦਸਮ ਗ੍ਰੰਥ ਨੂੰ ਨਜ਼ਰਅੰਦਾਜ਼ ਕਰਨ ਦੇ ਸਿੱਟੇ ਵਜੋਂ ਦਸਮ ਗ੍ਰੰਥ ਵੱਲ ਧਿਆਨ ਦਿੱਤਾ ਗਿਆ, "ਇਸ ਗ੍ਰੰਥ ਦੀ ਰਚਨਾ, ਪੁਰਾਣੀ ਦੇਸ਼-ਭਾਖਾ ਤੇ ਫ਼ਾਰਸੀ ਆਦਿਕ ਬੋਲੀਆਂ ਦੇ ਰਲੇ-ਮਿਲੇ ਸ਼ਬਦਾਂ ਵਿਚ ਹੈ, ਨਾਲੇ ਪੁਰਾਣੇ ਰਿਵਾਜ ਅਨੁਸਾਰ ਅਛੇਦ (ਮਿਲੇ-ਜੁੜੇ ਅੱਖਰਾਂ ਵਿਚ) ਲਿਖੀ ਤੇ ਛਪੀ ਹੈ, ਇਸ ਲਈ ਸਾਧਾਰਨ ਬੰਦਿਆਂ ਪਾਸੋਂ ਛੇਤੀ ਪੜ੍ਹੀ ਤੇ ਸਮਝੀ ਨਹੀਂ ਜਾ ਸਕਦੀ। ਇਸੇ ਕਾਰਨ ਇਸ ਗ੍ਰੰਥ ਦੇ ਦਰਸ਼ਨ-ਪਾਠ ਦਾ ਰਿਵਾਜ ਸਿੱਖਾਂ ਵਿੱਚੋਂ ਘੱਟ ਰਿਹਾ ਹੈ।" ਇਸ ਘਾਟ ਨੂੰ ਸਭ ਤੋਂ ਪਹਿਲਾਂ 'ਸ੍ਰੀ ਦਰਬਾਰ ਸਾਹਿਬ ਕਮੇਟੀ, ਅੰਮ੍ਰਿਤਸਰ' ਵੱਲੋਂ ਮਹਿਸੂਸ ਕੀਤਾ ਗਿਆ ਤੇ ਦਸਮ ਗ੍ਰੰਥ ਦੇ ਸ਼ਬਦਾਰਥ ਤਿਆਰ ਕਰਵਾਉਣ ਬਾਰੇ ਸੋਚਿਆ ਗਿਆ। ਕਮੇਟੀ ਦੇ ਵਿਦਵਾਨਾਂ ਦੁਆਰਾ ਇਸ ਸੰਬੰਧੀ ੨੬-੯-੧੯੩੧ ਨੂੰ ਐਲਾਨ ਕੀਤਾ ਗਿਆ ਤੇ ੧੯੩੫ ਈ. ਵਿਚ ਭਾਈ ਰਣਧੀਰ ਸਿੰਘ ਦੁਆਰਾ ਇਸ ਕੰਮ ਨੂੰ ਗੁਰੂ-ਕ੍ਰਿਪਾ ਦੁਆਰਾ ਨੇਪਰੇ ਚੜ੍ਹਾਇਆ ਗਿਆ। ਇਸ ਦੇ ੧੦੨ ਪੰਨੇ ਹਨ। ਇਸ ਵਿਚ ਗ੍ਰੰਥ ਰਚਣ ਦਾ ਮਨੋਰਥ, ਰਚਨਾ ਕਾਲ, ਰਚਣਹਾਰ, ਦਸਵੇਂ ਪਾਤਸ਼ਾਹ ਦਾ ਗ੍ਰੰਥ, ਕਥਾ-ਪ੍ਰਸੰਗਾਂ ਦੀ ਤਰਤੀਬ, ਭਾਈ ਮਨੀ ਸਿੰਘ ਜੀ ਦੀ ਇਤਿਹਾਸਕ ਚਿੱਠੀ, ਗ੍ਰੰਥ ਰਚਣਹਾਰ ਨਾਲ ਜਾਣ-ਪਛਾਣ, ਰਾਮ ਤੇ ਕਾਲ, ਗੁਰੂ-ਗੋਬਿੰਦ ਸਿੰਘ ਗ੍ਰੰਥ ਕਰਤਾ ਦੀ ਹੋਰ-ਪਛਾਣ, ਆਦਿ ਬਾਰੇ ਚਰਚਾ ਕੀਤੀ ਹੈ।

ਸ਼ਬਦਾਰਥ ਸ੍ਰੀ ਦਸਮ ਗ੍ਰੰਥ ਸਾਹਿਬ (ਤਿੰਨ ਭਾਗ)

ਸ਼ਬਦਾਰਥ ਦਸਮ ਗ੍ਰੰਥ ਸਾਹਿਬ ਤਿੰਨ ਭਾਗਾਂ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਛਾਪਿਆ ਗਿਆ ਹੈ। ਇਸ ਨੂੰ ਭਾਈ ਰਣਧੀਰ ਸਿੰਘ ਦੁਆਰਾ ਸੰਪਾਦਿਤ ਕੀਤਾ ਗਿਆ। ਭਾਈ ਸਾਹਿਬ ਨੇ ਇਹ ਕੰਮ ਪੰਜਾਬੀ ਯੂਨਿਵਰਸਿਟੀ, ਪਟਿਆਲਾ ਵਿਖੇ ਓਰੀਐਂਟਲ ਸਕਾਲਰ ਦੇ ਅਹੁਦੇ ਉੱਪਰ ਰਹਿ ਕੇ ਕੀਤਾ। ਇਸ ਦੀ ਭੂਮਿਕਾ ਡਾ. ਤਾਰਨ ਸਿੰਘ ਨੇ ਲਿਖੀ ਸੀ ਜੋ ਉਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਿਚ ਪ੍ਰੋਫ਼ੈਸਰ ਅਤੇ ਮੁਖੀ ਸਨ। ਪ੍ਰੇਮ ਪ੍ਰਕਾਸ਼ ਸਿੰਘ, ਡਾ. ਜੀਤ ਸਿੰਘ ਸੀਤਲ ਅਤੇ ਪ੍ਰੋ. ਗੁਲਵੰਤ ਸਿੰਘ ਨੇ ਇਸ ਦੇ ਸੋਧਕ ਵਜੋਂ ਕੰਮ ਕੀਤਾ ਹੈ। ਇਸ ਦਾ ਤੀਜਾ ਸੰਸਕਰਣ ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ੧੯੯੫ ਈ. ਵਿਚ ਛਪਿਆ। ਪਹਿਲੀ ਪੋਥੀ ਦੇ ੩੦੪ ਪੰਨੇ ਹਨ; ਜਿਸ ਵਿਚ 'ਜਾਪੁ ਸਾਹਿਬ', 'ਅਕਾਲ ਉਸਤਤਿ', 'ਬਿਚਿਤ੍ਰ ਨਾਟਕ', 'ਚੰਡੀ ਚਰਿਤ੍ਰ' (ਪਹਿਲਾ), 'ਚੰਡੀ ਚਰਿਤ੍ਰ' (ਦੂਜਾ), 'ਵਾਰ ਦੁਰਗਾ ਕੀ', 'ਚਉਬੀਸ ਅਵਤਾਰ' ਨੂੰ ਸ਼ਾਮਲ ਕੀਤਾ ਗਿਆ ਹੈ। ਮੂਲ ਰੂਪ ਵਿਚ ਇਹ ਸ਼ਬਦਾਰਥ ਭਾਈ ਰਣਧੀਰ ਸਿੰਘ ਨੇ ੧੯੬੬-੬੭ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਸੌ ਸਾਲਾ ਪ੍ਰਕਾਸ਼ ਪੁਰਬ ਤੇ ਅਰੰਭ ਕਰ ਕੇ ੧੯੬੯ ਈ. ਵਿਚ ਮੁਕੰਮਲ ਕੀਤਾ ਸੀ। ਇਸ ਦੀ ਛਪਾਈ ਤੋਂ ਪਹਿਲਾਂ ਖਰੜਾ ਡਾ. ਤਾਰਨ ਸਿੰਘ, ਡਾ. ਪ੍ਰੇਮ ਪ੍ਰਕਾਸ਼ ਸਿੰਘ, ਪ੍ਰੋ. ਗੁਲਵੰਤ

ਸਿੰਘ, ਡਾ. ਜੀਤ ਸਿੰਘ ਸੀਤਲ ਨੂੰ ਸੁਧਾਈ ਲਈ ਭੇਜਿਆ ਗਿਆ। ਮਤਭੇਦਾਂ ਤੇ ਸ਼ੰਕਿਆਂ ਸੰਬੰਧੀ ਭਾਈ ਜੋਧ ਸਿੰਘ ਵਰਗੇ ਵਿਦਵਾਨਾਂ ਨਾਲ ਵੀ ਵਿਚਾਰ ਕੀਤੀ ਗਈ।। ਇਨ੍ਹਾਂ ਵਿਚਾਰਾਂ ਵਿਚ ਭਾਈ ਰਣਧੀਰ ਸਿੰਘ ਵੀ ਹਿੱਸਾ ਲੈਂਦੇ ਰਹੇ। ਇਸ ਸ਼ਬਦਾਰਥ ਦੀ ਪਹਿਲੀ ਪੋਥੀ ੧੯੭੨ ਈ. ਵਿਚ ਛਪਣੀ ਸ਼ੁਰੂ ਹੋਈ ਸੀ ਜਿਸ ਦੀ ਭੂਮਿਕਾ ਡਾ. ਤਾਰਨ ਸਿੰਘ ਦੁਆਰਾ ਲਿਖੀ ਗਈ ਹੈ। ਡਾ. ਤਾਰਨ ਸਿੰਘ ਅਨੁਸਾਰ,

"ਆਪ ਦਾ ਫ਼ਾਰਸੀ, ਸੰਸਕ੍ਰਿਤ, ਬ੍ਰਿਜ ਭਾਸ਼ਾ, ਪੰਜਾਬੀ ਆਦਿ ਬੋਲੀਆਂ ਦਾ ਗਿਆਨ ਚੰਗਾ ਭਰੋਸੇਯੋਗ ਸੀ। ਆਪ ਨੇ ਹਰ ਸ਼ਬਦ ਦੇ ਅਰਥ-ਭਾਵ ਪੁਰਾਣੀਆਂ ਲੁਗਾਤਾਂ ਤੇ ਕੋਸ਼ਾਂ ਵਿੱਚੋਂ ਪੜਤਾਲਣ ਦੀ ਕੋਸ਼ਿਸ਼ ਕੀਤੀ। ਅਜੇਹੀ ਕਠਿਨ ਘਾਲ ਕੇਵਲ ਕੋਈ ਸਿਰੜੀ, ਸਿਦਕੀ ਖੋਜੀ ਹੀ ਕਰ ਸਕਦਾ ਹੈ। ਭਾਈ ਸਾਹਿਬ ਵਿਚ ਇਹ ਸਭੇ ਖੂਬੀਆਂ ਮੌਜੂਦ ਹਨ"।

ਸ਼ਬਦਾਰਥ ਦੀ ਦੂਜੀ ਪੋਥੀ ਦੇ ੩੦੫ ਤੋਂ ੭੯੮ ਤਕ ਪੰਨੇ ਹਨ। ਇਸ ਵਿਚ 'ਕ੍ਰਿਸ਼ਨਾਵਤਾਰ' ਨੂੰ ਸ਼ਾਮਲ ਕੀਤਾ ਗਿਆ ਹੈ। ਤੀਜੀ ਪੋਥੀ ਦੇ ੭੯੯ ਤੋਂ ੧੨੪੮ ਪੰਨੇ ਹਨ। ਇਸ ਵਿਚ ਬਾਕੀ ਅਵਤਾਰ ਤੇ ਉਪਾਵਤਾਰ, 'ਸ਼ਸ਼ਤ੍ਰਨਾਮਾਲਾ', 'ਗਿਆਨ ਪ੍ਰਬੋਧ', 'ਸਵੱਯੇ', 'ਸ਼ਬਦ', 'ਅਸਫੋਟ ਕਬਿੱਤ' ਤੇ 'ਜ਼ਫਰਨਾਮਾ' ਦਾ ਸ਼ਬਦਾਰਥ ਹੈ।

ਇਸ ਤੋਂ ਇਲਾਵਾ ਭਾਈ ਸਾਹਿਬ ਦੇ ਵੱਖ-ਵੱਖ ਰਸਾਲਿਆਂ ਵਿਚ ਵੀ ਖੋਜ ਪੱਤਰ ਛਪਦੇ ਰਹੇ ਹਨ, ਜਿਨ੍ਹਾਂ ਵਿੱਚੋਂ ਕੁਝ ਖੋਜ ਪੱਤਰਾਂ ਦੀ ਸੂਚੀ ਹੇਠ ਲਿਖੇ ਅਨੁਸਾਰ ਹੈ:—

- ਸਤਿਗੁਰਾਂ ਦੇ ਸਮਕਾਲੀ ਇਤਿਹਾਸਕਾਰ: *ਜੀਵਨ ਸੰਦੇਸ਼,* ਮਈ, ੧੯੫੨
- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ: *ਗੁਰਮਤਿ ਪ੍ਰਕਾਸ਼,* ਜੂਨ, ੧੯੬੦
- ਭਾਈ ਸਾਹਿਬ ਸਿੰਘ ਜੀ ਪਿਆਰਾ: *ਗੁਰਮਤਿ ਪ੍ਰਕਾਸ਼,* ਜੁਲਾਈ, ੧੯੬੦
- ਲਬਾਣਾ ਭਾਈਚਾਰਾ: *ਗੁਰਮਤਿ ਪ੍ਰਕਾਸ਼,* ਫਰਵਰੀ, ੧੯੬੧
- ਲਬਾਣਾ ਭਾਈਚਾਰਾ ੨: *ਗੁਰਮਤਿ ਪ੍ਰਕਾਸ਼,* ਮਾਰਚ, ੧੯੬੧
- ਰੂਸ ਵਿਚ ਪੁਰਾਣੀ ਧਰਮਸਾਲ: *ਗੁਰਮਤਿ ਪ੍ਰਕਾਸ਼,* ਮਾਰਚ, ੧੯੬੧
- ਸਿੱਖ ਸਾਖੀਆਂ ਤੇ ਹਕੀਕਤਾਂ : *ਗੁਰਮਤਿ ਪ੍ਰਕਾਸ਼,* ਜੂਨ, ੧੯੬੨
- ਦਸਮ ਗ੍ਰੰਥ-ਰਚਣਹਾਰ ਨਾਲ ਜਾਣ ਪਛਾਣ : *ਗੁਰਮਤਿ ਪ੍ਰਕਾਸ਼,* ਜਨਵਰੀ, ੧੯੬੭

ਜੇ ਭਾਈ ਸਾਹਿਬ ਕੁਝ ਸਮਾਂ ਹੋਰ ਜਿਊਂਦੇ ਰਹਿੰਦੇ ਤਾਂ ਉਹ ਆਪਣੀ ਕਲਮ ਰਾਹੀਂ ਸਿੱਖ ਸਾਹਿਤ ਦੀ ਝੋਲੀ ਹੋਰ ਗੰਭੀਰ ਲਿਖਤਾਂ ਪਾਉਂਦੇ, ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਆਪਣੀ ਮੌਤ ਤੋਂ ਦੋ ਸਾਲ ਪਹਿਲਾਂ ਉਨ੍ਹਾਂ ਨੂੰ ਸ਼ੂਗਰ ਦੀ ਬਿਮਾਰੀ ਹੋ ਗਈ। ਭਾਈ ਸਾਹਿਬ ਰੀੜ੍ਹ ਦੀ ਹੱਡੀ 'ਤੇ ਸੱਟ ਲੱਗਣ ਕਰਕੇ ੭ ਦਸੰਬਰ, ੧੯੭੨ ਨੂੰ ੭੨-੭੩ ਸਾਲ ਦੀ ਉਮਰ ਵਿਚ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ। ਕੈਂਸਰ ਦੀ ਬਿਮਾਰੀ ਤੋਂ ਪੀੜਤ ਉਨ੍ਹਾਂ ਦੀ ਪਤਨੀ ਦਾ ਦੇਹਾਂਤ ਭਾਈ ਸਾਹਿਬ ਦੇ ਹੀ ਜਨਮ ਵਾਲੇ ਦਿਨ ੨੧ ਜੁਲਾਈ ੧੯੮੬ ਨੂੰ ਹੋਇਆ।

ਬੇਸ਼ੱਕ ਸਰੀਰਕ ਤੌਰ 'ਤੇ ਭਾਈ ਸਾਹਿਬ ਅੱਜ ਸਾਡੇ ਵਿਚ ਨਹੀਂ ਹਨ, ਪਰ ਉਨ੍ਹਾਂ ਦੀਆਂ ਰਚਨਾਵਾਂ ਅੱਜ ਵੀ ਸਾਡੇ ਲਈ ਚਾਨਣ-ਮੁਨਾਰੇ ਦਾ ਕੰਮ ਕਰਦੀਆਂ ਹਨ। ਉਨ੍ਹਾਂ ਦਾ ਕੰਮ ਪ੍ਰਤੀ ਸਿਰੜ, ਸਮਰਪਿਤ ਭਾਵਨਾ, ਜਿਗਿਆਸਾ ਸਿੱਖ ਸਾਹਿਤ ਦੇ ਹੋਰ ਖੋਜੀਆਂ ਲਈ ਹਮੇਸ਼ਾਂ ਰਾਹ-ਦਸੇਰਾ ਬਣੀ ਰਹੇਗੀ। ਭਾਈ ਸਾਹਿਬ ਆਪਣੀਆਂ ਰਚਨਾਵਾਂ ਰਾਹੀਂ ਇਸ ਸੰਸਾਰ ਵਿਚ ਹਮੇਸ਼ਾਂ ਜ਼ਿੰਦਾ ਰਹਿਣਗੇ। ਅੱਜ ਵੀ ਉਨ੍ਹਾਂ ਦੀ ਖੋਜੀ ਬਿਰਤੀ ਨੂੰ ਉਨ੍ਹਾਂ ਦੀਆਂ ਲਿਖਤਾਂ ਵਿੱਚੋਂ ਮਹਿਸੂਸ ਕੀਤਾ ਜਾ ਸਕਦਾ ਹੈ। ਭਾਈ ਰਣਧੀਰ ਸਿੰਘ ਦੀ ਖੋਜੀ ਬਿਰਤੀ, ਲਗਨ ਤੇ ਸਿਰੜ ਦੀਆਂ ਬਾਤਾਂ ਹਮੇਸ਼ਾਂ ਹੀ ਸਿੱਖ ਇਤਿਹਾਸ ਰੀਸਰਚ ਬੋਰਡ ਦੇ ਖੋਜੀਆਂ ਅਤੇ ਹੋਰ ਖੋਜੀਆਂ ਦਾ ਮਾਰਗ-ਦਰਸ਼ਨ ਕਰਦੀਆਂ ਰਹਿਣਗੀਆਂ।

ਸਹਾਇਕ ਪੁਸਤਕ ਸੂਚੀ


- ਸੋਮਲ, ਕਰਨੈਲ ਸਿੰਘ (ਡਾ.), *ਸਿੱਖ ਇਤਿਹਾਸ ਦਾ ਟਕਸਾਲੀ ਖੋਜੀ ਭਾਈ ਰਣਧੀਰ ਸਿੰਘ ਭੂਮਛੇੜੀ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੧੮.
- ਪ੍ਰੀਤਮ ਸਿੰਘ (ਪ੍ਰੋ.) (ਸੰਪਾ.), *ਪੰਜਾਬੀ ਲੇਖਕ ਕੋਸ਼*, ਯੂਨੀਸਟਾਰ ਬੁਕਸ ਪ੍ਰਾਈਵੇਟ ਲਿਮਿਟਿਡ, ਚੰਡੀਗੜ੍ਹ, ੨੦੦੩.
- ਰਣਧੀਰ ਸਿੰਘ (ਸੰਪਾ.) *ਗੁਰੁ-ਪ੍ਰਣਾਲੀਆਂ*, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੭੭.
- _____________, *ਸ਼ਬਦਾਰਥ ਸ੍ਰੀ ਦਸਮ ਗ੍ਰੰਥ ਸਾਹਿਬ*, ਪੋਥੀ ਪਹਿਲੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫.
- _____________, *ਸ਼ਬਦਾਰਥ ਸ੍ਰੀ ਦਸਮ ਗ੍ਰੰਥ ਸਾਹਿਬ*, ਪੋਥੀ ਤੀਜੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫.
- _____________, *ਸ਼ਬਦਾਰਥ ਸ੍ਰੀ ਦਸਮ ਗ੍ਰੰਥ ਸਾਹਿਬ*, ਪੋਥੀ ਦੂਜੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭.
- _____________, *ਪ੍ਰੇਮ ਸੁਮਾਰਗ ਗ੍ਰੰਥ*, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ, ੨੦੦੦.
- _____________, *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ-ਮੂਰਤਿ (ਦਸਵੇਂ ਪਾਤਸਾਹ ਕੇ ਗ੍ਰੰਥ) ਦਾ ਇਤਿਹਾਸ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਸੰਮਤ ੨੦੧੨.
- _____________, *ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਮਿਤੀਹੀਣ.
- _____________, ਉਦਾਸੀ ਸਿੱਖਾਂ ਦੀ ਵਿਥਿਆ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਮਿਤੀਹੀਣ.
- Madanjit Kaur (Dr.), *Co-Existence In Pluralistic Society,* Guru Nanak Dev University, Amritsar, 1991.

ਅਖਬਾਰ

- ਨਿਰਮਲ ਸਿੰਘ (ਪ੍ਰੋ.), *ਇਤਿਹਾਸ ਖੋਜੀ-ਭਾਈ ਰਣਧੀਰ ਸਿੰਘ ਭੂਮਛੇੜੀ*, ਪੰਜਾਬੀ ਟ੍ਰਿਬਿਊਨ ਅਖ਼ਬਾਰ,੭ ਦਸੰਬਰ, ੧੯੯੧.


■

# ਮਾਤਾ-ਪਿਤਾ ਦੀ ਸੇਵਾ

*-ਮੇਜਰ ਭਗਵੰਤ ਸਿੰਘ**

ਪਰਵਾਰ ਵਿਚ ਮਾਤਾ-ਪਿਤਾ ਦੀ ਮੁੱਖ ਭੂਮਿਕਾ ਹੈ ਜੋ ਬੱਚਿਆਂ ਨੂੰ ਹਰ ਇਕ ਕੰਮ ਵਿਚ ਸਹਾਇਤਾ ਕਰਦੇ ਹਨ। ਮਾਂ ਗਰਭ ਦੇ ਦਿਨ ਕਾਫ਼ੀ ਮੁਸ਼ਕਲ ਨਾਲ ਕੱਟਦੀ ਹੈ। ਬਾਅਦ ਵਿਚ ਮਾਤਾ-ਪਿਤਾ ਬੱਚੇ ਦੇ ਪਾਲਣ-ਪੋਸ਼ਣ, ਪੜ੍ਹਾਈ ਕਰਾਉਣ, ਨੌਕਰੀ ਅਤੇ ਵਿਆਹ ਦਾ ਪ੍ਰਬੰਧ ਕਰਦੇ ਹਨ। ਜਿਸ ਤਰ੍ਹਾਂ ਵੀ ਹੋਵੇ ਆਪ ਔਖੇ-ਸੌਖੇ ਹੋ ਕੇ ਬੱਚਿਆਂ ਨੂੰ ਹਰ ਪੱਖੋਂ ਖੁਸ਼ ਰੱਖਣ ਦੀ ਕੋਸ਼ਿਸ਼ ਕਰਦੇ ਹਨ ਤਾਂ ਜੋ ਇਹ ਸੁਖੀ ਰਹਿਣ ਤੇ ਸੁਚੇਤ ਜਾਂ ਅਚੇਤ ਤੌਰ 'ਤੇ ਉਨ੍ਹਾਂ ਦੇ ਮਨ ਵਿਚ ਇਹ ਆਸ ਹੁੰਦੀ ਹੈ ਕਿ ਬੁਢਾਪੇ ਵਿਚ ਉਨ੍ਹਾਂ ਦੇ ਬੱਚੇ ਉਨ੍ਹਾਂ ਦਾ ਸਹਾਰਾ ਬਣ ਸਕਣ। ਇਕ ਪਿਤਾ ਚਾਰ-ਪੰਜ ਬੱਚਿਆਂ ਦਾ ਪਾਲਣ-ਪੋਸ਼ਣ ਬੜੇ ਪ੍ਰੇਮ ਨਾਲ ਕਰਦਾ ਹੈ, ਪਰ ਇਕ ਬੱਚਾ ਆਪਣੇ ਬਿਰਧ ਮਾਤਾ-ਪਿਤਾ ਨੂੰ ਚੰਗੀ ਤਰ੍ਹਾਂ ਸੰਭਾਲ ਨਹੀਂ ਸਕਦਾ ਬਲਕਿ ਇਕ ਬੋਝ ਜਿਹਾ ਸਮਝਦਾ ਹੈ। ਇਹ ਕਿਉਂ?

ਅੱਜ ਦਾ ਬੱਚਾ ਜਦ ਵਿਆਹਿਆ ਜਾਂਦਾ ਹੈ ਤਾਂ ਚਾਹੁੰਦਾ ਹੈ ਕਿ ਉਸ ਦੇ ਕੰਮ ਵਿਚ ਕੋਈ ਦਖ਼ਲ ਨਾ ਦੇਵੇ। ਉਹ ਆਪਣੇ ਆਪ ਨੂੰ ਬਹੁਤ ਸਿਆਣਾ ਸਮਝਦਾ ਹੈ। ਮਾਤਾ-ਪਿਤਾ ਜਿਨ੍ਹਾਂ ਨੂੰ ਜ਼ਿੰਦਗੀ ਦਾ ਕਾਫ਼ੀ ਤਜ਼ਰਬਾ ਹੈ ਅਤੇ ਉਹ ਇਹ ਤਜ਼ਰਬਾ ਆਪਣੇ ਬੱਚਿਆਂ ਦੇ ਹਿੱਤ ਵਾਸਤੇ ਪੇਸ਼ ਕਰਦੇ ਹਨ, ਉਨ੍ਹਾਂ ਤੋਂ ਸਲਾਹ ਲੈਣ ਤੋਂ ਸੰਕੋਚ ਕਰਦਾ ਹੈ ਜੋ ਸਰਾਸਰ ਗ਼ਲਤ ਹੈ।

ਬੱਚੇ ਬਾਹਰ ਵਿਖਾਵੇ ਲਈ ਸੇਵਾ ਕਰਦੇ ਹਨ, ਪਰ ਘਰ ਬਜ਼ੁਰਗ ਮਾਂ-ਬਾਪ ਦੀ ਇੱਜ਼ਤ ਕਰ ਕੇ ਰਾਜ਼ੀ ਨਹੀਂ ਹਨ। ਅਜੋਕੇ ਸਮੇਂ ਦੀ ਸਥਿਤੀ ਵਿਚ ਕਾਫ਼ੀ ਪਰਿਵਰਤਨ ਆ ਗਿਆ ਹੈ ਕਿ ਬਿਰਧ ਮਾਂ-ਬਾਪ ਨੂੰ ਬਿਰਧ ਘਰ ਵਿਚ ਭੇਜਣ ਵਿਚ ਵੀ ਕੋਈ ਝਾਕਾ ਨਹੀਂ ਕਰਦੇ। ਅਸਲ ਵਿਚ ਲੜਕੇ ਨੂੰ ਵਿਆਹ ਤੋਂ ਬਾਅਦ ਸੋਚਣਾ ਚਾਹੀਦਾ ਹੈ ਕਿ ਵਹੁਟੀ ਅਤੇ ਸਹੁਰੇ ਪਰਵਾਰ ਸਾਹਮਣੇ ਆਪਣੇ ਮਾਤਾ-ਪਿਤਾ ਦੀ ਪੂਰੀ-ਪੂਰੀ ਇੱਜ਼ਤ ਕਰੇ ਅਤੇ ਕਦੀ ਵੀ ਉਨ੍ਹਾਂ ਨੂੰ ਰੁੱਖਾ ਨਹੀਂ ਬੋਲਣਾ ਚਾਹੀਦਾ ਤਾਂ ਜੋ ਨੂੰਹ ਨੂੰ ਸਮਝ ਆ ਜਾਵੇ ਕਿ ਸੱਸ-ਸਹੁਰੇ ਦੀ ਇੱਜ਼ਤ ਕਰਨ ਨਾਲ ਪਤੀ ਖੁਸ਼ ਹੋਵੇਗਾ। ਜੇਕਰ ਬੱਚੇ ਨੂੰ ਸ਼ੁਰੂ ਤੋਂ ਅਜਿਹੀ ਸਿੱਖਿਆ ਦਿੱਤੀ ਜਾਵੇ ਕਿ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਨਿੱਤਨੇਮ ਕਰੇ ਅਤੇ ਉਸ ਪਰਮਾਤਮਾ ਨੂੰ ਯਾਦ ਕਰੇ ਜਿਸ ਨੇ ਮਨੁੱਖਾ ਜਨਮ ਦਿੱਤਾ ਹੈ ਅਤੇ ਸਾਰੀ ਸ੍ਰਿਸ਼ਟੀ ਸਾਜੀ ਹੈ, ਮਾਤਾ-ਪਿਤਾ ਨੂੰ ਚਾਹੀਦਾ ਹੈ ਕਿ ਗੁਰੂ ਸਾਹਿਬਾਨ ਦੀਆਂ ਪ੍ਰੇਰਨਾਦਾਇਕ ਸਾਖੀਆਂ ਬੱਚਿਆਂ ਨੂੰ ਸੁਣਾਉਣ। ਇਸ ਦਾ ਚੰਗਾ

*੨/੨, ਰਾਣੀ ਕਾ ਬਾਗ, ਨੇੜੇ ਸਟੇਟ ਬੈਂਕ ਆਫ ਇੰਡੀਆ, ਸ੍ਰੀ ਅੰਮ੍ਰਿਤਸਰ।

ਅਸਰ ਹੋਵੇਗਾ।

ਅੱਜ ਬੱਚੇ ਬੜੇ ਧਿਆਨ ਨਾਲ ਮਾਤਾ-ਪਿਤਾ ਨੂੰ ਅਤੇ ਉਨ੍ਹਾਂ ਦੇ ਕਿਰਦਾਰ ਨੂੰ ਦੇਖਦੇ ਹਨ। ਮਾਤਾ-ਪਿਤਾ ਨੂੰ ਵੀ ਚਾਹੀਦਾ ਹੈ ਕਿ ਉਹ ਸੱਚ ਬੋਲਣ, ਹਰ ਇਕ ਨਾਲ ਪਿਆਰ-ਸਤਿਕਾਰ ਨਾਲ ਗੱਲਬਾਤ ਕਰਨ ਅਤੇ ਗੁਰੂ ਦੀ ਸਿੱਖਿਆ 'ਤੇ ਚੱਲਣ। ਉਨ੍ਹਾਂ ਦੀ ਕਹਿਣੀ ਤੇ ਕਥਨੀ ਵਿਚ ਫ਼ਰਕ ਨਹੀਂ ਹੋਣਾ ਚਾਹੀਦਾ। ਗੁਰੂ ਦੇ ਨਾਮ-ਲੇਵਾ ਸਿੱਖ-ਸਿੱਖਣੀ ਲਈ ਹਰ ਰੋਜ਼ ਗੁਰਦੁਆਰਾ ਸਾਹਿਬ ਜਾਣ ਦਾ ਨਿਯਮ ਅਪਣਾਉਣਾ ਜ਼ਰੂਰੀ ਹੈ, ਪਰ ਇਸ ਦੇ ਨਾਲ-ਨਾਲ ਆਪਣੇ ਸੁਭਾਅ ਵਿਚ ਮਿਠਾਸ ਨੂੰ ਲਿਆਉਣਾ, ਗਰੀਬਾਂ ਪ੍ਰਤੀ ਦਇਆ ਕਰਨਾ ਅਤੇ ਆਪਣੇ ਚਰਿੱਤਰ ਨੂੰ ਚੰਗਾ ਰੱਖਣਾ ਹੋਵੇਗਾ, ਨਹੀਂ ਤਾਂ ਇਸ ਦਾ ਅਸਰ ਬੱਚਿਆਂ ਉੱਪਰ ਮਾੜਾ ਪਵੇਗਾ। ਅਸੀਂ ਬੱਚਿਆਂ ਨੂੰ ਨਸ਼ਿਆਂ ਤੋਂ ਤਦ ਹੀ ਬਚਾ ਸਕਾਂਗੇ ਜੇ ਆਪ ਸ਼ਰਾਬ ਵਰਗੇ ਨਸ਼ਿਆਂ ਤੋਂ ਬਚੇ ਹੋਵਾਂਗੇ। ਆਪਣਾ ਚਰਿੱਤਰ ਹਰ ਹਾਲਤ ਵਿਚ ਬੇਦਾਗ਼ ਰੱਖਣਾ ਪਵੇਗਾ। ਲੜਕੀ ਦੇ ਮਾਤਾ-ਪਿਤਾ ਅਗਰ ਆਪਣੀ ਬੱਚੀ ਨੂੰ ਵਿਆਹ ਤੋਂ ਪਹਿਲਾਂ ਇਹ ਸਮਝਾ ਕੇ ਭੇਜਣ ਕਿ ਸੱਸ-ਸਹੁਰੇ ਨੂੰ ਆਪਣੇ ਮਾਤਾ-ਪਿਤਾ ਦੇ ਸਮਾਨ ਸਮਝਣਾ ਹੈ ਤਾਂ ਇਹੋ-ਜਿਹੀ ਨੌਬਤ ਕਦੇ ਵੀ ਨਹੀਂ ਆ ਸਕਦੀ ਕਿ ਬੁਢੇਪੇ ਵਿਚ ਮਾਤਾ-ਪਿਤਾ ਦੀ ਸੇਵਾ ਨਾ ਕਰਨ। ਗੁਰਮਤਿ ਦੇ ਧਾਰਨੀ ਘਰਾਂ ਵਿਚ ਬੱਚੇ ਮਾਤਾ-ਪਿਤਾ ਦੀ ਆਗਿਆ ਵਿਚ ਰਹਿੰਦੇ ਹਨ। ਉਨ੍ਹਾਂ ਦਾ ਹੁਕਮ ਮੰਨਦੇ ਹਨ ਤੇ ਸਲਾਹ ਨਾਲ ਕੰਮ ਕਰਦੇ ਹਨ। ਉਹ ਹਮੇਸ਼ਾਂ ਬਜ਼ੁਰਗਾਂ ਨਾਲ ਮਿੱਠਾ ਬੋਲਦੇ ਹਨ ਅਤੇ ਉਨ੍ਹਾਂ ਨੂੰ ਹਮੇਸ਼ਾਂ ਖੁਸ਼ ਰੱਖਦੇ ਹਨ। ਮਾਤਾ-ਪਿਤਾ ਦੀ ਦਿਲੋਂ ਸੇਵਾ ਤੀਰਥਾਂ 'ਤੇ ਜਾਣ ਨਾਲੋਂ ਚੰਗੀ ਹੈ। ਮਾਤਾ-ਪਿਤਾ ਦੀ ਅਸੀਸ ਬਹੁਤ ਚੰਗੀ ਹੁੰਦੀ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ 'ਗੁਰਮਤਿ ਮਾਰਤੰਡ ਗ੍ਰੰਥ' ਵਿਚ ਲਿਖਦੇ ਹਨ ਕਿ ਸੰਤਾਨ ਦਾ ਧਰਮ ਹੈ ਕਿ ਮਾਤਾ-ਪਿਤਾ ਨੂੰ ਦੇਵਤਾ ਸਰੂਪ ਜਾਣ ਕੇ ਸੇਵਾ ਕਰੇ ਅਤੇ ਆਗਿਆ ਪਾਲਣ ਕਰ ਕੇ ਉਨ੍ਹਾਂ ਦੀ ਆਤਮਾ ਨੂੰ ਪ੍ਰਸੰਨ ਕਰੇ। ਭਗਤ ਕਬੀਰ ਜੀ ਤਾਂ ਇੱਥੋਂ ਤਕ ਕਥਨ ਕਰਦੇ ਹਨ ਹਨ ਕਿ ਵਿਦਵਾਨ ਤੇ ਬਿਬੇਕੀ ਸੰਤਾਨ ਤੋਂ ਬਿਨਾਂ ਨਾਲਾਇਕ ਔਲਾਦ ਦਾ ਨਾ ਹੋਣਾ ਹੀ ਅੱਛਾ ਹੈ:

*ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥*
*ਬਿਧਵਾ ਕਸ ਨ ਭਈ ਮਹਤਾਰੀ॥* *(ਪੰਨਾ ੩੨੮)*

ਸ੍ਰੀ ਗੁਰੂ ਰਾਮਦਾਸ ਜੀ ਕਥਨ ਕਰਦੇ ਹਨ ਕਿ ਸਪੁੱਤਰ ਉਹ ਨਹੀਂ ਹੈ ਜੋ ਪਿਤਾ ਨਾਲ ਵਿਵਾਦ ਕਰੇ, ਸਗੋਂ ਸਪੁੱਤਰ ਉਹ ਹੈ, ਜੋ ਪਿਤਾ ਨੂੰ ਯੋਗ ਸਤਿਕਾਰ ਦੇਣ ਤੋਂ ਨਾ ਉੱਕੇ:

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥* *(ਪੰਨਾ ੧੨੦੦)*

ਪਰ ਅਫ਼ਸੋਸ ਹੈ ਕਿ ਉਨ੍ਹਾਂ ਵਿਅਕਤੀਆਂ 'ਤੇ ਜੋ ਮਾਤਾ-ਪਿਤਾ ਦੀ ਸੇਵਾ ਨਹੀਂ

ਕਰਦੇ ਅਤੇ ਉਨ੍ਹਾਂ ਦੇ ਮਰਨ ਪਿੱਛੋਂ ਲੋਕਾਚਾਰੀ ਕਰਕੇ ਲੰਗਰ ਲਾਉਂਦੇ ਹਨ:

*ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥* (ਪੰਨਾ ੩੩੨)

ਜਿਸ ਵਿਅਕਤੀ ਵਿਚ ਅੰਦਰੋਂ ਮਾਤਾ-ਪਿਤਾ ਲਈ ਪਿਆਰ ਦੀ ਕੁਦਰਤੀ ਖਿੱਚ ਨਹੀਂ ਉਹ ਜੋ ਵੀ ਕਰਮ ਕਰਦਾ ਹੈ ਹਉਮੈਂ ਦੇ ਕਾਰਨ ਕਰਦਾ ਹੈ। ਹਉਮੈ ਦੇ ਕਾਰਨ ਕਰਮ ਨਿਸਫ਼ਲ ਹੀ ਜਾਂਦੇ ਹਨ। ਇਸ ਬਾਰੇ ਭਾਈ ਗੁਰਦਾਸ ਜੀ ਇਉਂ ਕਹਿੰਦੇ ਹਨ:- ਮਾਂ-ਪਿਉ ਦੀ ਸੇਵਾ ਕਰਨਾ ਪੁੱਤਰ ਦਾ ਫ਼ਰਜ਼ ਬਣਦਾ ਹੈ। ਜੇਕਰ ਪਰਵਾਰ ਵਿਚ ਹੀ ਝਗੜੇ ਪੈ ਜਾਣ ਤਾਂ ਦੇਸ਼ ਅਤੇ ਕੌਮ ਦੀ ਭਲਾਈ ਲਈ ਸੋਚਣਾ ਸੰਭਵ ਹੀ ਨਹੀਂ। ਪੁੱਤਰਾਂ ਅਤੇ ਨੂੰਹਾਂ ਨੂੰ ਚਾਹੀਦਾ ਹੈ ਕਿ ਉਹ ਬਜ਼ੁਰਗਾਂ ਦਾ ਪੂਰਾ-ਪੂਰਾ ਸਤਿਕਾਰ ਕਰਨ। ਬਾਹਰ ਤੀਰਥਾਂ 'ਤੇ ਭੱਜਣ ਨਾਲੋਂ ਮਾਤਾ-ਪਿਤਾ ਦੀ ਸੇਵਾ ਉੱਤਮ ਹੈ। ਅਜੋਕੇ ਯੁੱਗ ਵਿਚ ਜ਼ਰੂਰੀ ਹੋ ਗਿਆ ਹੈ ਕਿ ਮਾਤਾ-ਪਿਤਾ ਵੀ ਅਣਗਹਿਲੀ ਨਾ ਕਰਨ ਅਤੇ ਸਮਾਂ ਰਹਿੰਦਿਆਂ ਬੱਚਿਆਂ ਅੰਦਰ ਧਾਰਮਿਕ ਰੁਚੀ ਜਗਾਉਣ ਅਤੇ ਸਦਾਚਾਰਕ ਗੁਣ ਭਰਨ ਦੀ ਕੋਸ਼ਿਸ਼ ਕਰਨ।

ਉਨ੍ਹਾਂ ਨੂੰ ਸਮਝਾਉਣ ਕਿ ਅਜੋਕੇ ਯੁੱਗ ਵਿਚ ਜਿਸ ਵਿਚ ਵਿਅਕਤੀ ਸਿਰਫ਼ ਪੈਸੇ ਦੀ ਦੌੜ ਪਿੱਛੇ ਲੱਗੇ ਹਨ ਤੇ ਹੋਰ ਸਭ ਨੂੰ ਭੁੱਲ ਗਏ ਹਨ, ਸਰਾਸਰ ਗ਼ਲਤ ਹੈ। ਉਨ੍ਹਾਂ ਨੂੰ ਸਮਝਾਉਣ ਕਿ ਉਹ ਹਰ ਵੇਲੇ ਉਸ ਪਰਮਾਤਮਾ ਨੂੰ ਯਾਦ ਰੱਖਣ ਜਿਸ ਨੇ ਮਨੁੱਖਾ ਜਨਮ ਦਿੱਤਾ ਹੈ ਅਤੇ ਸਾਰੀਆਂ ਨਿਆਮਤਾਂ ਦਿੱਤੀਆਂ ਹਨ।

'ਸੁਖ ਵੇਲੇ ਸ਼ੁਕਰਾਨਾ, ਦੁੱਖ ਵੇਲੇ ਅਰਦਾਸ, ਹਰ ਵੇਲੇ ਸਿਮਰਨ' ਗੁਰਮਤਿ ਦਾ ਹਰ ਵੇਲੇ ਲਾਹੇਵੰਦ ਸੂਤਰ ਹੈ।

ਅੱਜ ਹਰ ਵਿਅਕਤੀ ਅਮੀਰ ਬਣਨਾ ਚਾਹੁੰਦਾ ਹੈ ਅਤੇ ਧਨ ਇਕੱਠਾ ਕਰਨਾ ਚਾਹੁੰਦਾ ਹੈ, ਭਾਵੇਂ ਜਿਹੜੇ ਤਰੀਕੇ ਮਰਜ਼ੀ ਵਰਤੇ। ਬੱਚਿਆਂ ਨੂੰ ਸਿੱਖਿਆ ਦੇਣੀ ਚਾਹੀਦੀ ਹੈ ਤੇ ਉਸ ਵਾਹਿਗੁਰੂ 'ਤੇ ਭਰੋਸਾ ਰੱਖਣਾ ਚਾਹੀਦਾ ਹੈ, ਜਿੱਥੇ ਉਹ ਰੱਖੇ, ਖੁਸ਼ ਰਹਿਣਾ ਚਾਹੀਦਾ ਹੈ; ਬਹੁਤੀਆਂ ਉੱਚੀਆਂ ਖ਼ਾਹਿਸ਼ਾਂ ਨੂੰ ਤਰਜੀਹ ਨਾ ਦੇ ਕੇ ਸੁਖੀ ਪਰਵਾਰ ਅਤੇ ਚੰਗਾ ਜੀਵਨ ਬਤੀਤ ਕਰਨ ਲਈ ਬਜ਼ੁਰਗਾਂ ਅਤੇ ਨੌਜਵਾਨਾਂ ਨੂੰ ਆਪਣੇ-ਆਪਣੇ ਫ਼ਰਜ਼ ਨੂੰ ਨਿਭਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ■

## ਪਿੰਡ ਲਸ਼ਕਰੀ ਨੰਗਲ ਵਿਖੇ ਅੰਮ੍ਰਿਤ ਸੰਚਾਰ

ਭਾਈ ਮਨਦੀਪ ਸਿੰਘ ਝੰਡੇਰ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਲਸ਼ਕਰੀ ਨੰਗਲ, (ਅਜਨਾਲਾ), ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੪ ਅਗਸਤ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੩੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਸੂਰਜ ਸਾਹਿਤ ਦਾ

-ਸ. ਸਤਿਨਾਮ ਸਿੰਘ ਕੋਮਲ*

*ਸੂਰਜ ਸਾਹਿਤ ਦਾ ਉੱਗਿਆ ਗੁਰੂ ਨਗਰੀ,*
*ਜਿਸਦੀ ਰੋਸ਼ਨੀ ਕੁੱਲ ਜਹਾਨ ਵੇਖੀ।*
*ਉਸਦੀ ਤਪਸ਼ ਅੰਦਰ ਗੁਰੂ ਪਿਆਰ ਮੱਘਦਾ,*
*ਹਿਰਦੇ ਵੱਸਦੀ ਕੁਦਰਤ ਮਹਾਨ ਵੇਖੀ।*
*ਵਿਚ ਵਿਸਮਾਦ ਸੀ ਕੁਦਰਤ ਦੇ ਗੀਤ ਗਾਉਂਦਾ,*
*ਕਥਨੀ ਅਤੇ ਕਰਨੀ ਇਕ ਸਮਾਨ ਵੇਖੀ।*
*ਝਰਨੇ ਬੋਲਦੇ ਕੰਨੀਂ ਸੁਣੇ ਉਸਨੇ, ਸ਼ਹਿਦੋਂ ਬੋਲ ਮਿੱਠੇ ਸ਼ੀਰੀ ਜ਼ੁਬਾਨ ਵੇਖੀ।*

*ਪਿਤਾਮਾ ਸਾਹਿਤ ਆਧੁਨਿਕ ਦਾ ਕਹਿਣ ਦਾਨੇ,*
*ਜਿਸ ਦੀ ਕਲਮ ਨੇ ਐਸੇ ਕਮਾਲ ਕੀਤੇ।*
*ਧੁਰੋਂ ਵਰੋਸਾਈ ਬੇਅੰਤ ਬੇਅੰਤ ਲਿਖਿਆ,*
*ਗੁਆਚੇ ਹੋਏ ਵਿਸ਼ਵਾਸ ਬਹਾਲ ਕੀਤੇ।*

*ਕੌਮੀ ਦਰਦੀ ਸੀ ਏਹੋ ਸੋਚ ਰਹਿੰਦੀ,*
*ਤੇਗਾਂ ਨਾਲ ਲਿਖਿਆ ਸਿੱਖਾਂ ਇਤਿਹਾਸ ਆਪਣਾ।*
*ਰਹੀ ਕਲਮ ਚੱਲਦੀ ਆਖਰੀ ਦਮ ਤੀਕਰ,*
*ਸੌਂਪਿਆ ਜਿਉਂ ਆਪਾ ਭਾਈ ਗੁਰਦਾਸ ਆਪਣਾ।*
*ਭਾਈ ਸਾਹਿਬ ਸਨ ਪਾਰਸੀ ਛੋਹ ਰੱਖਦੇ,*
*ਛੋਹਿਆ ਜੋ ਵੀ ਹੈ ਸੋਨਾ ਹੋ ਗਿਆ ਉਹ।*
*ਜਿਹੜਾ ਡਿੱਗਿਆ ਭਰਮ ਖਾ ਕਾ ਠੇਡਾ,*
*ਅਵਾਜ਼ ਇਕ 'ਤੇ ਹੀ ਉੱਠ ਖਲੋ ਗਿਆ ਉਹ।*
*ਹੋਈਏ ਨਤਮਸਤਕ ਰੱਬੀ ਰੂਹ ਉਸ ਨੂੰ*
*ਸਮਰਪਿਤ ਕੌਮ ਨੂੰ ਇਕ ਇਕ ਸਾਹ ਜਿਸਦਾ।*

*ਨਾਨਕ ਨਿਰਮਲ ਪੰਥ ਦਾ ਰਿਹਾ ਪਾਂਧੀ,*
*ਮੱਠਾ ਹੋਇਆ ਨਾ ਕਦੇ ਉਤਸ਼ਾਹ ਜਿਸਦਾ।*
*ਉਹ ਦਾਨਿਆਂ ਵਿਚ ਹੈ ਮਹਾਂ ਦਾਨਾ,*
*ਸਿਰ 'ਤੇ ਗੁਰੂ ਹੋਵੇ ਦਾਨਾ ਸ਼ਾਹ ਜਿਸਦਾ।*
*ਦੁਨੀਆ ਦਾਰਾਂ ਦੀ ਨਹੀਂ ਪਰਵਾਹ ਉਸ ਨੂੰ*
*ਅੰਗ ਸੰਗ ਹੋਵੇ ਬੇਪਰਵਾਹ ਜਿਸਦਾ।*

*ਸਿਦਕ ਸਿਰੜ ਭਰੋਸੇ ਦੀ ਸਿਖਰ ਸੀ ਓਹ,*
*ਸਮਰਪਤ ਕੌਮ ਨੂੰ ਗੁਰੂ ਦਾ ਸਿੱਖ ਸੀ ਓਹ।*
*ਤੇਰੇ ਵਾਂਗ ਨਹੀਂ ਕੋਮਲ ਬਸ ਬੋਲਦਾ ਸੀ,*
*ਹਿਰਦੇ ਆਪਣੇ 'ਤੇ ਲੈਂਦਾ ਲਿਖ ਸੀ ਓਹ।*

**੨੪੮, ਅਰਬਨ ਅਸਟੇਟ, ਫ਼ੇਜ਼-੧, ਫੋਕਲ ਪੁਆਇੰਟ, ਲੁਧਿਆਣਾ-੧ ਮੋ: +੯੧੯੮੭੨੬-੦੯੯੨੧*

# ਸੂਬੇ ਦੀ ਕਚਹਿਰੀ ਅੰਮੀਏ

*-ਸ. ਬਲਬੀਰ ਸਿੰਘ ਬੇਲੀ**

*ਜ਼ੋਰਾਵਰ ਸਿੰਘ, ਫਤਿਹ ਸਿੰਘ ਦੱਸਦੇ ਨੇ ਸਾਰਾ,*
*ਮਾਤਾ ਗੁਜਰੀ ਨੂੰ ਆਣ ਕੇ ਹਾਲ,*
*ਸੂਬੇ ਦੀ ਕਚਹਿਰੀ ਅੰਮੀਏ,*
*ਰਹੇ ਚੜ੍ਹਦੀ ਕਲਾ ਦੇ ਨਾਲ।*
*ਸੂਬੇ ਦੀ ਕਚਹਿਰੀ ਅੰਮੀਏ . . .*

*ਖੋਲ ਰੱਖੀ ਜ਼ਾਲਮਾਂ ਨੇ ਛੋਟੀ ਜਿਹੀ ਤਾਕੀ ਸੀ,*
*ਜਾਣ ਗਏ ਅਸੀਂ ਸਭ ਉਨ੍ਹਾਂ ਦੀ ਚਲਾਕੀ ਸੀ।*
*ਸਿਰ ਸਾਡੇ ਹਾਕਮਾਂ ਝੁਕਾਉਣ ਵਾਸਤੇ,*
*ਖੇਡੀ ਸੀ ਬੜ੍ਹੀ ਗਹਿਰੀ ਚਾਲ।*
*ਸੂਬੇ ਦੀ ਕਚਹਿਰੀ ਅੰਮੀਏ . . .*

*ਤਾਕੀ ਵਿੱਚੋਂ ਲੰਘਦਿਆਂ ਰੱਖੇ ਅੱਗੇ ਪੱਬ ਸੀ।*
*ਫਤਿਹ ਜਾ ਬੁਲਾਈ ਹੋਏ ਹੱਕੇ-ਬੱਕੇ ਸਭ ਸੀ।*
*ਬੋਲੇ ਸੋ ਨਿਹਾਲ ਦੇ ਜੈਕਾਰੇ ਜਦ ਲਾਏ,*
*ਸੂਬਾ ਵੇਖਦਾ ਸੀ ਅੱਖਾਂ ਕੱਢ ਲਾਲ।*
*ਸੂਬੇ ਦੀ ਕਚਹਿਰੀ ਅੰਮੀਏ . . .*

*ਆਖਿਆ ਵਜ਼ੀਰ ਖਾਂ ਨੇ ਸੁਖ ਬੜੇ ਪਾਓਗੇ,*
*ਦੇਵਾਂਗਾ ਮੈਂ ਦੌਲਤਾਂ ਤੇ ਬੇਗਮਾਂ ਵਿਆਹੋਗੇ।*
*ਛੱਡ ਦਿਓ ਸਿੱਖੀ ਤੁਸੀਂ ਮੰਨ ਲਵੋ ਈਨ,*
*ਟਾਲੋ ਸਿਰਾਂ ਉੱਤੋਂ ਕੂਕਦਾ ਹੈ ਕਾਲ।*
*ਸੂਬੇ ਦੀ ਕਚਹਿਰੀ ਅੰਮੀਏ . . .*

*ਦੌਲਤਾਂ ਦੇ ਢੇਰ ਸਾਰੇ ਪੈਰਾਂ ਨਾਲ ਢਾਹੇ ਸੀ,*
*ਬੇਗਮਾਂ ਦੇ ਡੋਲੇ ਅਸੀਂ ਉਹ ਵੀ ਠੁਕਰਾਏ ਸੀ,*
*ਪੁੱਛਿਆ ਸੀ 'ਬੇਲੀ' ਜੇ ਮੰਨ ਲਈਏ ਈਨ,*
*ਕੀ ਆਵੇਗਾ ਨਾ ਸੂਬੇ ਫਿਰ ਕਾਲ।*
*ਸੂਬੇ ਦੀ ਕਚਹਿਰੀ ਅੰਮੀਏ,*
*ਰਹੇ ਚੜ੍ਹਦੀ ਕਲਾ ਦੇ ਨਾਲ।*

■

*ਗਲੀ ਸਾਲਗ ਰਾਮ ਵਾਲੀ, ਮਹੱਲਾ ਟਾਂਕ-ਕਛੱਤਰੀ, ਤਰਨ ਤਾਰਨ। ਮੋ: +੯੧੭੬੯੬੩-੫੭੬੪੬




# ਭਾਈ ਗੋਬਿੰਦ ਸਿੰਘ ਲੌਂਗੋਵਾਲ ਮੁੜ ਬਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ

ਸ੍ਰੀ ਅੰਮ੍ਰਿਤਸਰ, ੧੩ ਨਵੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਮੁੱਖ ਦਫ਼ਤਰ 'ਤੇਜਾ ਸਿੰਘ ਸਮੁੰਦਰੀ ਹਾਲ' ਵਿਖੇ ਸਾਲਾਨਾ ਜਨਰਲ ਇਜਲਾਸ ਦੌਰਾਨ ਹਾਜ਼ਰ ਹੋਏ ੧੫੩ ਮੈਂਬਰਾਂ ਨੇ ਸਰਬਸੰਮਤੀ ਨਾਲ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੜ ਪ੍ਰਧਾਨ ਚੁਣ ਲਿਆ। ਜਨਰਲ ਇਜਲਾਸ ਦੀ ਅਰੰਭਤਾ ਸਮੇਂ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਅਰਦਾਸ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਲਿਆ। ਜਨਰਲ ਹਾਊਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਤੋਂ ਇਲਾਵਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਇਕਬਾਲ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਮਲਕੀਤ ਸਿੰਘ ਵੀ ਮੌਜੂਦ ਸਨ। ਜਨਰਲ ਇਜਲਾਸ ਦੀ ਕਾਰਵਾਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਜਨਰਲ ਇਜਲਾਸ ਸਬੰਧੀ ਜਾਰੀ ਪੱਤਰ ਪੜ੍ਹ ਕੇ ਅਰੰਭ ਕੀਤੀ, ਜਿਸ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਬੀਤੇ ਸਮੇਂ ਚਲਾਣਾ ਕਰ ਗਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਜਥੇਦਾਰ ਕੁਲਦੀਪ ਸਿੰਘ ਵਡਾਲਾ, ਬਾਬਾ ਸੁਖਚੈਨ ਸਿੰਘ ਧਰਮਪੁਰਾ ਅਤੇ ਜਥੇਦਾਰ ਲਾਭ ਸਿੰਘ ਦੇਵੀ ਨਗਰ ਸਬੰਧੀ ਸ਼ੋਕ ਮਤੇ ਪੜ੍ਹੇ।

ਇਸ ਉਪਰੰਤ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪ੍ਰਧਾਨਗੀ ਪਦ ਲਈ ਨਾਮ ਦੀ ਮੰਗ ਕੀਤੀ ਜਿਸ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਬੀਬੀ ਜਗੀਰ ਕੌਰ ਨੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਨਾਮ ਪੇਸ਼ ਕੀਤਾ। ਉਨ੍ਹਾਂ ਦੇ ਨਾਮ ਦੀ ਤਾਈਦ ਜਥੇਦਾਰ ਅਵਤਾਰ ਸਿੰਘ ਅਤੇ ਤਾਈਦ ਮਜੀਦ ਸ. ਅਲਵਿੰਦਰਪਾਲ ਸਿੰਘ ਪੱਖੋਕੇ ਨੇ ਕੀਤੀ। ਕੋਈ ਹੋਰ ਨਾਮ ਪੇਸ਼ ਨਾ ਹੋਣ 'ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਸਰਬਸੰਮਤੀ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਗਲੇ ਪ੍ਰਧਾਨ ਬਣ ਗਏ।

ਇਸ ਮੌਕੇ ਸੀਨੀਅਰ ਮੀਤ ਪ੍ਰਧਾਨ ਦੇ ਪਦ ਲਈ ਸ. ਰਘੂਜੀਤ ਸਿੰਘ ਨੂੰ ਚੁਣਿਆ ਗਿਆ, ਜਿਨ੍ਹਾਂ ਦਾ ਨਾਮ ਸ. ਗੁਰਮੇਲ ਸਿੰਘ ਸੰਗਤਪੁਰਾ ਨੇ ਪੇਸ਼ ਕੀਤਾ। ਉਨ੍ਹਾਂ ਦੇ ਨਾਮ ਦੀ ਤਈਦ ਸ. ਗੁਰਿੰਦਰਪਾਲ ਸਿੰਘ ਗੋਰਾ ਅਤੇ ਮਜੀਦ ਸ. ਨਵਤੇਜ ਸਿੰਘ ਕਾਉਣੀ ਨੇ

ਕੀਤੀ। ਜੂਨੀਅਰ ਮੀਤ ਪ੍ਰਧਾਨ ਵਜੋਂ ਸ. ਬਿੱਕਰ ਸਿੰਘ ਚੰਨੋ ਨੂੰ ਚੁਣਿਆ ਗਿਆ। ਉਨ੍ਹਾਂ ਦਾ ਨਾਮ ਸ. ਗੁਰਪ੍ਰੀਤ ਸਿੰਘ ਝੱਬਰ ਨੇ ਪੇਸ਼ ਕੀਤਾ, ਤਈਦ ਮਜੀਦ ਭਾਈ ਗੁਰਚਰਨ ਸਿੰਘ ਨੇ ਕੀਤੀ। ਇਸੇ ਤਰ੍ਹਾਂ ਜਨਰਲ ਸਕੱਤਰ ਦੇ ਪਦ ਲਈ ਸ. ਗੁਰਬਚਨ ਸਿੰਘ ਕਰਮੂੰਵਾਲਾ ਚੁਣੇ ਗਏ। ਉਨ੍ਹਾਂ ਦਾ ਨਾਮ ਭਾਈ ਮਨਜੀਤ ਸਿੰਘ ਨੇ ਪੇਸ਼ ਕੀਤਾ, ਤਾਈਦ ਸ. ਗੁਰਮੇਲ ਸਿੰਘ ਸੰਗਤਪੁਰਾ ਤਾਈਦ ਮਜੀਦ ਸ. ਪ੍ਰੀਤਮ ਸਿੰਘ ਮਲਸੀਆਂ ਨੇ ਕੀਤੀ। ਇਸ ਉਪਰੰਤ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਪ੍ਰਵਾਨਗੀ 'ਤੇ ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ ਨੇ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰਾਂ ਦਾ ਨਾਂ ਪੇਸ਼ ਕੀਤਾ, ਜਿਨ੍ਹਾਂ ਨੂੰ ਹਾਜ਼ਰ ਮੈਂਬਰਾਂ ਨੇ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨ ਕੀਤਾ। ਅੰਤ੍ਰਿੰਗ ਕਮੇਟੀ ਦੇ ਚੁਣੇ ਗਏ ਇਨ੍ਹਾਂ ਮੈਂਬਰਾਂ ਵਿਚ ਬਾਬਾ ਗੁਰਮੀਤ ਸਿੰਘ ਤ੍ਰਿਲੋਕੇਵਾਲਾ, ਭਾਈ ਮਨਜੀਤ ਸਿੰਘ, ਸ. ਅਮਰੀਕ ਸਿੰਘ ਵਿਛੋਆ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਸ਼ਿੰਗਾਰਾ ਸਿੰਘ ਲੋਹੀਆਂ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਤਾਰਾ ਸਿੰਘ ਸੱਲਾ, ਸ. ਭੁਪਿੰਦਰ ਸਿੰਘ ਭਲਵਾਨ, ਸ. ਅਮਰੀਕ ਸਿੰਘ ਕੋਟ ਸ਼ਮੀਰ, ਬੀਬੀ ਜਸਵੀਰ ਕੌਰ ਜੱਫਰਵਾਲ ਤੇ ਸ. ਜਗਜੀਤ ਸਿੰਘ ਤਲਵੰਡੀ ਨੂੰ ਚੁਣਿਆ ਗਿਆ। ਅੰਤ੍ਰਿੰਗ ਕਮੇਟੀ ਮੈਂਬਰਾਂ ਦੇ ਨਾਂ ਦੀ ਤਾਈਦ ਸ. ਗੁਰਿੰਦਰਪਾਲ ਸਿੰਘ ਗੋਰਾ, ਤਾਈਦ ਮਜੀਦ ਸ. ਸੁਰਜੀਤ ਸਿੰਘ ਭਿੱਟੇਵਡ ਨੇ ਕੀਤੀ।

ਪ੍ਰਧਾਨ ਚੁਣੇ ਜਾਣ ਮਗਰੋਂ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਉਨ੍ਹਾਂ ਨੂੰ ਇਹ ਸੇਵਾ ਗੁਰੂ ਸਾਹਿਬ ਦੀ ਬਖ਼ਸ਼ਿਸ਼ ਸਦਕਾ ਪ੍ਰਾਪਤ ਹੋਈ ਹੈ, ਜਿਸ ਨੂੰ ਉਹ ਤਨਦੇਹੀ ਤੇ ਇਮਾਨਦਾਰੀ ਨਾਲ ਨਿਭਾਉਣਗੇ। ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸ. ਪ੍ਰਕਾਸ਼ ਸਿੰਘ ਬਾਦਲ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਮੁੱਚੇ ਮੈਂਬਰਾਂ ਦਾ ਧੰਨਵਾਦ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਉਨ੍ਹਾਂ ਦੀ ਪਹਿਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਪੁਰਬ ਨੂੰ ਖ਼ਾਲਸਈ ਜਾਹ-ਓ-ਜਲਾਲ ਨਾਲ ਮਨਾਉਣਾ ਅਤੇ ਗੁਰੂ ਸਾਹਿਬ ਦੀਆਂ ਸਿੱਖਿਆਵਾਂ ਨੂੰ ਵੱਧ ਤੋਂ ਵੱਧ ਪ੍ਰਚਾਰਨਾ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਹ ਵੀ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਕਰਵਾਏ ਜਾਣ ਵਾਲੇ ਸਮਾਗਮਾਂ ਨੂੰ ਇਕ ਥਾਂ ਕਰਨ ਲਈ ਭਾਰਤ ਅਤੇ ਪੰਜਾਬ ਸਰਕਾਰ ਦੇ ਨਾਲ-ਨਾਲ ਸਮੁੱਚੀਆਂ ਪੰਥਕ ਧਿਰਾਂ ਨੂੰ ਵੀ ਅਪੀਲ ਕਰਨਗੇ। ਉਨ੍ਹਾਂ ਕਿਹਾ ਕਿ ਕੋਈ ਵੀ ਪਾਰਟੀ, ਧਿਰ ਜਾਂ ਸਰਕਾਰ ਹੋਵੇ ਸਭ ਨੂੰ ਰਲ-ਮਿਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਮਨਾਉਣਾ ਚਾਹੀਦਾ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਸ ਇਤਿਹਾਸਿਕ ਮੌਕੇ 'ਤੇ ਵੱਖ-ਵੱਖ ਧਰਮਾਂ ਦੇ ਆਗੂਆਂ ਅਤੇ ਦੇਸ਼-ਵਿਦੇਸ਼ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਪ੍ਰਕਾਸ਼ ਪੁਰਬ ਸਮਾਗਮਾਂ ਵਿਚ ਸੱਦਣ ਦੀ ਗੱਲ ਵੀ ਆਖੀ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਕੌਮ ਨੂੰ ਦਰਪੇਸ਼ ਚੁਣੌਤੀਆਂ ਨੂੰ ਰਲ਼-ਮਿਲ਼ ਕੇ ਨਜਿੱਠਿਆ ਜਾਵੇਗਾ ਅਤੇ ਧਰਮ ਪ੍ਰਚਾਰ ਦੀ ਲਹਿਰ ਨੂੰ ਹੋਰ ਪ੍ਰਚੰਡ ਕੀਤਾ ਜਾਵੇਗਾ। ਉਨ੍ਹਾਂ ਆਖਿਆ ਕਿ ਧਰਮ ਪ੍ਰਚਾਰ ਲਹਿਰ

ਤਹਿਤ ਅਰੰਭ ਕੀਤੇ ਗਏ ਪਹਿਲੇ ਕਾਰਜਾਂ ਨੂੰ ਜਾਰੀ ਰੱਖਣ ਦੇ ਨਾਲ-ਨਾਲ ਇਸ ਵਿਚ ਸਮੇਂ ਅਤੇ ਲੋੜ ਅਨੁਸਾਰ ਤਬਦੀਲੀਆਂ ਕਰ ਕੇ ਗੁਰੂ ਸਾਹਿਬਾਨ ਦਾ ਫ਼ਲਸਫ਼ਾ ਪ੍ਰਚਾਰਨ ਲਈ ਵੱਡੇ ਯਤਨ ਕੀਤੇ ਜਾਣਗੇ। ਉਨ੍ਹਾਂ ਮਾਪਿਆਂ ਨੂੰ ਅਪੀਲ ਕਰਦਿਆਂ ਕਿਹਾ ਕਿ ਆਪਣੇ ਬੱਚਿਆਂ ਨੂੰ ਨੌਜਵਾਨਾਂ ਨੂੰ ਗੁਰਸਿੱਖੀ ਨਾਲ ਜੋੜਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਰੰਭ ਧਰਮ ਪ੍ਰਚਾਰ ਲਹਿਰ ਦਾ ਹਿੱਸਾ ਬਣਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਸ. ਬਲਵਿੰਦਰ ਸਿੰਘ ਤੇ ਸ. ਮਹਿੰਦਰ ਸਿੰਘ ਹੁਸੈਨਪੁਰ ਦੇ ਹਾਊਸ 'ਚੋਂ ਚਲੇ ਜਾਣ ਸਬੰਧੀ ਸਵਾਲ ਦੇ ਜਵਾਬ ਵਿਚ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਹਾਊਸ ਦੀ ਇਕ ਮਰਯਾਦਾ ਹੈ ਅਤੇ ਉਸ ਅਨੁਸਾਰ ਹੀ ਕਿਸੇ ਨੂੰ ਬੋਲਣ ਦਾ ਹੱਕ ਦਿੱਤਾ ਜਾ ਸਕਦਾ ਹੈ। ਉਨ੍ਹਾਂ ਕਿਹਾ ਕਿ ਇਹ ਦੋਵੇਂ ਮੈਂਬਰ ਅਰੰਭਤਾ ਦੌਰਾਨ ਸ਼ੋਕ ਮਤੇ ਪੜ੍ਹੇ ਜਾਣ ਸਮੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਸਬੰਧੀ ਮਤਾ ਲਿਆਉਣ ਦੀ ਮੰਗ ਕਰ ਰਹੇ ਸਨ, ਜਦਕਿ ਇਨ੍ਹਾਂ ਨੂੰ ਇਸ ਗੱਲ ਦਾ ਇਲਮ ਨਹੀਂ ਕਿ ਇਹ ਮਤੇ ਅਹੁਦੇਦਾਰਾਂ ਦੀ ਚੋਣ ਉਪਰੰਤ ਅਖ਼ੀਰ ਵਿਚ ਪੇਸ਼ ਕੀਤੇ ਜਾਂਦੇ ਹਨ। ਉਨ੍ਹਾਂ ਇਹ ਵੀ ਕਿਹਾ ਕਿ ਸ. ਬਲਵਿੰਦਰਪਾਲ ਸਿੰਘ ਅਤੇ ਹੁਸੈਨਪੁਰ ਨੇ ਹਾਊਸ 'ਚੋਂ ਬਾਹਰ ਜਾਣ ਸਮੇਂ ਨਾਅਰੇਬਾਜ਼ੀ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਦਬ-ਸਤਿਕਾਰ ਦਾ ਖ਼ਿਆਲ ਵੀ ਨਹੀਂ ਰੱਖਿਆ।

ਇਸ ਤੋਂ ਬਾਅਦ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਚੁਣੇ ਗਏ ਹੋਰ ਅਹੁਦੇਦਾਰਾਂ ਸਮੇਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਤਮਸਤਕ ਹੋ ਕੇ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ ਜਿੱਥੇ ਉਨ੍ਹਾਂ ਨੂੰ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ। ਉਹ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਵੀ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਨ ਲਈ ਗਏ। ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਗਿਆਨੀ ਰਘਬੀਰ ਸਿੰਘ, ਗਿਆਨੀ ਇਕਬਾਲ ਸਿੰਘ ਅਤੇ ਗਿਆਨੀ ਮਲਕੀਤ ਸਿੰਘ ਨੇ ਸਾਂਝੇ ਤੌਰ 'ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਹੋਰ ਅਹੁਦੇਦਾਰਾਂ ਨੂੰ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਜਨਰਲ ਹਾਊਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੫੩ ਮੈਂਬਰਾਂ ਵਿਚ ਜਥੇਦਾਰ ਤੋਤਾ ਸਿੰਘ, ਬੀਬੀ ਜਗੀਰ ਕੌਰ, ਜਥੇਦਾਰ ਅਵਤਾਰ ਸਿੰਘ, ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸ. ਅਲਵਿੰਦਰਪਾਲ ਸਿੰਘ ਪੱਖੋਕੇ ਸਮੇਤ ਹੋਰ ਮੌਜੂਦ ਸਨ।

## ਬ੍ਰਿਗੇਡੀਅਰ ਕੁਲਦੀਪ ਸਿੰਘ ਦੇ ਚਲਾਣੇ 'ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਦੁੱਖ ਪ੍ਰਗਟ

ਸ੍ਰੀ ਅੰਮ੍ਰਿਤਸਰ, ੧੮ ਨਵੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਬ੍ਰਿਗੇਡੀਅਰ ਸ. ਕੁਲਦੀਪ ਸਿੰਘ ਚਾਂਦਪੁਰੀ ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਆਖਿਆ ਕਿ ਬ੍ਰਿਗੇਡੀਅਰ ਸ. ਕੁਲਦੀਪ ਸਿੰਘ ਨੇ ੧੯੭੧ ਈ. ਦੀ ਜੰਗ ਵਿਚ ਅਹਿਮ ਯੋਗਦਾਨ

ਪਾਇਆ ਅਤੇ ਇਸ ਜੰਗ ਦੌਰਾਨ ਲੌਂਗੇਵਾਲਾ ਪੋਸਟ ਨੂੰ ਬਚਾਉਣ ਲਈ ਕੇਵਲ ਇੱਕ ਸੌ ਵੀਹ ਦੇ ਕਰੀਬ ਜਵਾਨਾਂ ਨਾਲ ਹੀ ਦੁਸ਼ਮਣ ਦੇ ਕਰੀਬ ਦੋ ਹਜ਼ਾਰ ਸੈਨਿਕਾਂ ਤੇ ਟੈਂਕਾਂ ਨੂੰ ਰੋਕੀ ਰੱਖਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਹਿੰਮਤ, ਦ੍ਰਿੜ੍ਹਤਾ, ਦੇਸ਼ ਪ੍ਰਤੀ ਨਿਭਾਈਆਂ ਸ਼ਾਨਦਾਰ ਸੇਵਾਵਾਂ ਬਦਲੇ 'ਮਹਾਂਵੀਰ ਚੱਕਰ' ਨਾਲ ਸਨਮਾਨਿਤ ਬ੍ਰਿਗੇਡੀਅਰ ਸ. ਕੁਲਦੀਪ ਸਿੰਘ ਜਿਹੇ ਮਨੁੱਖ ਦਾ ਸੰਸਾਰ ਤੋਂ ਤੁਰ ਜਾਣਾ ਦੇਸ਼ ਲਈ ਵੱਡਾ ਘਾਟਾ ਹੈ। ਉਨ੍ਹਾਂ ਕਿਹਾ ਕਿ ਬ੍ਰਿਗੇਡੀਅਰ ਸ. ਕੁਲਦੀਪ ਸਿੰਘ ਸਦਾ ਹੀ ਦੇਸ਼ ਤੇ ਕੌਮ ਦੇ ਨੌਜਵਾਨਾਂ ਲਈ ਮਾਰਗ-ਦਰਸ਼ਨ ਬਣੇ ਰਹਿਣਗੇ ਅਤੇ ਦੇਸ਼-ਵਾਸੀ ਉਨ੍ਹਾਂ ਦੀ ਬਹਾਦਰੀ ਨੂੰ ਸਦਾ ਯਾਦ ਰੱਖਣਗੇ। ਉਨ੍ਹਾਂ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਕਿ ਉਹ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਣ ਅਤੇ ਸਨਬੰਧੀਆਂ ਤੇ ਪਰਿਵਾਰ ਨੂੰ ਭਾਣਾ ਮੰਨਣ ਦੀ ਸ਼ਕਤੀ ਪ੍ਰਦਾਨ ਕਰਨ।

## ੧੯੮੪ ਸਿੱਖ ਕਤਲ-ਏ-ਆਮ ਦੇ ਦੋ ਦੋਸ਼ੀਆਂ ਨੂੰ ਸਜ਼ਾ ਦਾ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਸਵਾਗਤ

ਸ੍ਰੀ ਅੰਮ੍ਰਿਤਸਰ, ੨੦ ਨਵੰਬਰ : ਦਿੱਲੀ ਵਿਚ ੧੯੮੪ ਦੇ ਸਿੱਖ ਕਤਲ-ਏ-ਆਮ ਦੇ ਇਕ ਮਾਮਲੇ 'ਚ ਅਦਾਲਤ ਵੱਲੋਂ ਦੋ ਦੋਸ਼ੀਆਂ ਨੂੰ ਸਜ਼ਾ ਦੇਣ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਵਾਗਤ ਕੀਤਾ ਹੈ। ਅਦਾਲਤ ਦੇ ਫ਼ੈਸਲੇ ਅਨੁਸਾਰ ਇੱਕ ਦੋਸ਼ੀ ਨੂੰ ਫ਼ਾਂਸੀ ਦੀ ਸਜ਼ਾ ਤੇ ਇੱਕ ਨੂੰ ਉਮਰ ਕੈਦ ਹੋਣ ਤੋਂ ਬਾਅਦ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਇਹ ਫ਼ੈਸਲਾ ਭਾਵੇਂ ਦੇਰ ਨਾਲ ਹੀ ਆਇਆ ਹੈ, ਪਰ ਦਰੁਸਤ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਇਹ ਕੇਸ ਤਾਂ ਕੇਵਲ ਇੱਕ ਮਹੱਲੇ ਨਾਲ ਸਬੰਧਿਤ ਸੀ ਜਦਕਿ ਸਿੱਖ ਕਤਲ-ਏ-ਆਮ ਦੇ ਵੱਡੇ ਦੋਸ਼ੀ ਤਾਂ ਅਜੇ ਵੀ ਆਜ਼ਾਦ ਫਿਰ ਰਹੇ ਹਨ। ਉਨ੍ਹਾਂ ਕਿਹਾ ਕਿ ਜਗਦੀਸ਼ ਟਾਈਟਲਰ, ਸੱਜਣ ਕੁਮਾਰ ਤੇ ਹੋਰਾਂ ਨੂੰ ਵੀ ਅਜਿਹੀਆਂ ਹੀ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਦੁੱਖ ਤਾਂ ਇਸ ਗੱਲ ਦਾ ਹੈ ਕਿ ਸਿੱਖਾਂ ਨੂੰ ਪਿਛਲੇ ੩੪ ਸਾਲ ਤੋਂ ਇਨਸਾਫ਼ ਲੈਣ ਲਈ ਦਰ-ਦਰ ਦੀਆਂ ਠੋਕਰਾਂ ਖਾਣ ਲਈ ਮਜ਼ਬੂਰ ਹੋਣਾ ਪਿਆ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਕਾਂਗਰਸ ਨੇ ਸਿੱਖ ਕਤਲ-ਏ-ਆਮ ਦੇ ਦੋਸ਼ੀਆਂ ਦੀ ਹਮੇਸ਼ਾ ਹੀ ਪੁਸ਼ਤਪਨਾਹੀ ਕੀਤੀ ਹੈ ਅਤੇ ਜਿਹੜੇ ਵਿਅਕਤੀ ਸ਼ਰੇਆਮ ਸਿੱਖ ਕਤਲ-ਏ-ਆਮ ਦੇ ਦੋਸ਼ੀ ਹਨ ਉਨ੍ਹਾਂ ਨੂੰ ਕਾਂਗਰਸ ਵੱਲੋਂ ਵੱਡੇ-ਵੱਡੇ ਅਹੁਦੇ ਅਤੇ ਟਿਕਟਾਂ ਦੇ ਕੇ ਨਿਵਾਜਿਆ ਜਾਂਦਾ ਰਿਹਾ ਹੈ। ਉਨ੍ਹਾਂ ਕਿਹਾ ਕਿ ਜਿਨ੍ਹਾਂ ਚਿਰ ਸਿੱਖ ਕਤਲ-ਏ-ਆਮ ਦੇ ਸਾਰੇ ਦੋਸ਼ੀਆਂ ਨੂੰ ਅਜਿਹੀਆਂ ਹੀ ਸਖ਼ਤ ਸਜ਼ਾਵਾਂ ਨਹੀ ਮਿਲ ਜਾਂਦੀਆਂ ਸਿੱਖਾਂ ਦਾ ਰੋਸ ਠੰਡਾ ਨਹੀਂ ਹੋਵੇਗਾ।



# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

• ਮੈਨੇਜਰ, ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਦਰਬਾਰ ਸਾਹਿਬ ਵਿਖੇ ੧੩ ਜੂਨ ਅਤੇ ੧੩ ਜੁਲਾਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕ੍ਰਮਵਾਰ ੭੫ ਅਤੇ ੬੧ ਪ੍ਰਾਣੀਆਂ ਨੇ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ।

• ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਬੀਰ ਸਿੰਘ, ਪਿੰਡ ਨੌਰੰਗਾਬਾਦ, ਜ਼ਿਲ੍ਹਾ ਤਰਨ ਤਾਰਨ ਵਿਖੇ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ੧੯ ਜੁਲਾਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੧੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

• ਮੈਨੇਜਰ, ਗੁਰਦੁਆਰਾ ਸ਼ਹੀਦਾਂ ਲੱਧੇਵਾਲਾ, ਮਾਹਿਲਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੧੭ ਜੁਲਾਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੩੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

• ਭਾਈ ਪ੍ਰੇਮਜੀਤ ਸਿੰਘ ਢੱਡੇ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਨਾਨਕਸਰ ਸਾਹਿਬ, ਪਿੰਡ ਸੌੜੀਆਂ, ਹਲਕਾ ਚੋਗਾਵਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੫ ਅਗਸਤ, ੨੦੧੮ ਨੂੰ ਕਰਵਾਏ ਗਏ ਗੁਰਮਤਿ ਸਮਾਗਮ ਦੌਰਾਨ ਹੋਏ ਅੰਮ੍ਰਿਤ-ਸੰਚਾਰ ਵਿਚ ੧੧੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

• ਭਾਈ ਗੁਰਮੁਖ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਗਦਲੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੮੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

• ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾ: ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੮ ਅਗਸਤ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੬੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ■